# ਵਰਿਆਮ

੩੭ਵਾਂ ਸਾਲ

ਮਾਰਚ ੨੦੧੨



ਮਾਘ ਬਤੀਤ ਭਏ ਰੁਤ ਫਾਗੁਨ, ਆਇ ਗਈ ਸਭ ਖੇਲਤ ਹੋਰੀ
ਗਾਵਤ ਗੀਤ ਬਜਾਵਤ ਤਾਲ, ਕਹੈ ਮੁਖ ਤੇ ਭਰੂਆ ਮਿਲ ਜੋਰੀ,
ਡਾਰਤ ਹੈ ਅਲਿਤਾ ਬਨਿਤਾ, ਛਟਿਕਾ ਸੰਗ ਮਾਰਤ ਬੈਸਨ ਥੋਰੀ,
ਖੇਲਤ ਸਾਮ ਧਮਾਰ ਅਨੂਪ, ਮਹਾ ਮਿਲਿ ਸੁੰਦਰਿ ਸਾਂਵਲ ਗੋਰੀ

ਸ੍ਰੀ ਦਸਮ ਗ੍ਰੰਥ ਸਾਹਿਬ

ਮੁੱਲ 20/-

# ਸ੍ਰੀ ਸਤਿਗੁਰੂ ਰਾਮ ਸਿੰਘ ਪ੍ਰਕਾਸ਼ ਪੁਰਬ ਸਮਾਗਮ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਜਲੰਧਰ ਦੇ ਦ੍ਰਿਸ਼



ਸੰਤ ਦਵਿੰਦਰ ਸਿੰਘ ਫਗਵਾੜਾ, ਸੰਤ ਸ਼ਾਮ ਸਿੰਘ ਮੁੱਠਡਾ ਅਤੇ ਨੌਜਵਾਨ ਜੱਥੇ ਦਾ ਹੋਲੇ ਦਾ ਦੀਵਾਨ



ਲੰਗਰ ਦੀ ਤਿਆਰੀ



ਲੰਗਰ ਛਕਦੀਆਂ ਸੰਗਤਾਂ

# ਵਰਿਆਮ

ਮਾਰਚ -੨੦੧੨
ਜਿਲਦ-੩੭
ਅੰਕ- ੫

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'



ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-:੦੧੮੧- ੨੨੨੨੫੪੩
ਘਰ : ੦੧੮੧-੨੪੫੬੨੮੯

Office Address :
Monthly WARIAM
Ladowali Road.
Opp. Central Town,
Jalandhar-144001
Ph. :0181-2222543 (O)
0181-2456289 (R)


**ਵਰਿਆਮ ਦੇ ਦਰ**

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ




ਰਚਨਾਵਾਂ ਭੇਜਣ ਲਈ ਈ-ਮੇਲ ਦਾ ਪਤਾ :
whitecrossprinters2012@gmail.com
whitecrossprinters@rediffmail.com

# ਫੱਗਣ ਫੇਰ ਕਦੀ ਆਈਂ...

ਵਰਿਆਮ ਦੇ ਇਸ ਅੰਕ ਦੇ ਸਰਵਰਕ ਤੇ ਇਕ ਦ੍ਰਿਸ਼ ਸੁਭਾਇਮਾਨ ਹੈ। ਇਸ ਦੇ ਹੇਠ ਦਸਮ ਸ੍ਰੀ ਗਰੰਥ ਸਾਹਿਬ 'ਚੋਂ ਕੁਝ ਤੁਕਾਂ ਪ੍ਰਕਾਸ਼ਮਾਨ ਹਨ ਜਿਸਦਾ ਭਾਵ ਹੈ ਮਾਘ ਦੇ ਬਤੀਤ ਹੋਣ ਨਾਲ ਫੱਗਣ ਦੀ ਰੁੱਤ ਵਿਚ ਹੋਲੀ ਦਾ ਉਤਸਵ ਆਇਆ ਤਾਂ ਕ੍ਰਿਸ਼ਨ ਜੀ ਗੋਪੀਆਂ ਨਾਲ ਧਮਾਰ ਤਾਲ ਤੇ ਆਧਾਰਤ ਨ੍ਰਿਤ-ਰਾਸ ਕਰਦੇ ਅਤੇ ਹੋਲੀ ਖੇਡਦੇ ਹਨ।

ਫਾਗ-ਫੱਗਣ-ਹੋਲੀ ਦੀ ਮਹੱਤਤਾ ਭਾਰਤ ਵਿਚ ਪੁਰਾਣੇ ਸਮਿਆਂ ਤੋਂ ਹੀ ਬਣੀ ਰਹੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪੁਰਬ ਨੂੰ ਹੋਲਾ ਪੁਰਬ ਦਾ ਰੂਪ ਦਿੱਤਾ ਅਤੇ ਦੇਸ਼ ਧਰਮ ਕੌਮ ਲਈ ਜੂਝਣ ਵਾਲੀ ਸਿੰਘ ਕੌਮ ਪੈਦਾ ਕੀਤੀ। ਫੱਗਣ ਦਾ ਮਹੱਤਵਪੂਰਨ ਮਹੀਨਾ ਚਲ ਰਿਹਾ ਹੈ। ਗੁਰੂ ਅਰਜਨ ਦੇਵ ਮਹਾਰਾਜ ਨੇ ਇਸ ਅਨੰਦ ਦਾਇਕ ਮਹੀਨੇ ਦੀ ਸੋਭਾ ਵਿਚ ਫੁਰਮਾਨ ਕੀਤਾ ਹੈ "ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥"

ਇਸ ਮਹੀਨੇ ਵਿਚ ਇਕ ਪਰਮ ਮਹਾਂਪੁਰਖ ਸਜਣ ਪ੍ਰਗਟੇ ਸਨ। ਪ੍ਰਸਿਧ ਸਿੱਖ ਇਤਿਹਾਸਕਾਰ ਅਤੇ ਕਵੀ ਗਿਆਨੀ ਗਿਆਨ ਸਿੰਘ ਜੀ ਨੇ ਆਪਣੇ ਮਸ਼ਹੂਰ ਗ੍ਰੰਥ, 'ਸ੍ਰੀ ਗੁਰੂ ਪੰਥ ਪ੍ਰਕਾਸ਼' ਵਿਚ ਨਾਮਧਾਰੀ ਕੂਕਾ ਪੰਥ ਦੀ ਵਾਰਤਾ ਸ਼ੁਰੂ ਕਰਦਿਆਂ ਇਸ ਦਾ ਆਰੰਭ ਦੱਸਿਆ ਹੈ ਕਿ ਜਦੋਂ ਇਸ ਦੇਸ਼ ਵਿਚ ਸਿੰਘਾਂ ਦਾ ਪ੍ਰਤਾਪੀ ਰਾਜ ਸੀ ਤਾਂ ਅਟਕ ਦਰਿਆ ਦੇ ਕੰਢੇ ਤੇ ਪੋਠੋਹਾਰ ਦੇਸ਼ ਵਿਚ ਦੇਵਤਿਆਂ ਦੀ ਪੁਰੀ ਸਮਾਨ ਪਿੰਡ ਵਿਚ ਅਠਾਰਾਂ ਸੌ ਛਪਿੰਜਾ ਬਿਕਰਮੀ ਨੂੰ ਅਰੋੜਾ ਬੰਸ ਵਿਚ ਬਾਲਕ ਸਿੰਘ ਨਾਮ ਦੀ ਈਸ਼ਵਰੀ ਸ਼ਕਤੀ ਪੈਦਾ ਹੋਈ। ਓਹਨਾਂ ਦਾ ਨਾਮ ਤਾਂ ਬਾਲਕ ਸਿੰਘ ਸੀ ਪਰ ਉਹ ਬ੍ਰਹਿਮਾਂਡ ਦੇ ਮਾਲਕ ਸਨ ਅਤੇ ਪੈਗੰਬਰਾਂ ਦੇ ਪਾਲਕ ਸਨ। ਅਗੇ ਚਲ ਕੇ ਗਿਆਨੀ ਜੀ ਬਿਆਨ ਕਰਦੇ ਹਨ ਕਿ ਸਤਿਗੁਰੂ ਬਾਲਕ ਸਿੰਘ ਜੀ ਨੇ ਬੇਅੰਤ ਭਜਨ ਬੰਦਗੀ ਕਥਾ ਕੀਰਤਨ ਸਤਿਸੰਗ ਅਤੇ ਉਪਦੇਸ਼ ਕੀਤੇ ਤੇ ਇਸ ਤਰ੍ਹਾਂ ਉਹਨਾਂ ਦੇ ਪ੍ਰਤਾਪ ਕਰਕੇ ਉਹਨਾਂ ਦਾ ਨਿਵਾਸ ਨਗਰ ਹਜਰੋ ਅਯੁਧਿਆ ਵਾਂਗ ਉਜਾਗਰ ਹੋਇਆ। ਉਹਨਾਂ ਪਾਸੋਂ ਸਤਿਗੁਰੂ ਰਾਮ ਸਿੰਘ ਜੀ ਨੇ ਵਸਤ ਸੰਭਾਲੀ ਅਤੇ ਅੰਤਰਾਸ਼ਟਰੀ ਪ੍ਰਸਿਧੀ ਵਾਲਾ ਨਾਮਧਾਰੀ ਕੂਕਾ ਪੰਥ ਜਥੇਬੰਦ ਕੀਤਾ। ਇਸ ਕੁਰਬਾਨੀਆਂ ਨਾਲ ਲਬਾਲਬ ਪੰਥ ਦਾ ਆਧਾਰ ਹੀ ਸਵਾਸ ਸਵਾਸ ਅਕਾਲ ਪੁਰਖ ਦੇ ਨਾਮ ਦੀ ਆਰਾਧਨਾ ਹੈ। ਸਮੇਂ ਦੀ ਚਾਲ ਜਾਂ ਕੁਚਾਲ ਦੇ ਅੰਤਰਗਤ ਬਦੇਸ਼ੀ ਗੋਰਾ ਸਾਮਰਾਜ ਦੇ ਅਤਿਆਚਾਰ ਦੇ ਮੁਕਾਬਲੇ, ਠੋਸ, ਸਾਮੂਹਿਕ ਸ਼ਹੀਦੀਆਂ ਦੇ ਬਾਦ ਨਾਮਧਾਰੀ ਪੰਥ ਦੇ ਸੂਤਰਧਾਰ ਸਤਿਗੁਰੂ ਰਾਮ ਸਿੰਘ ਜੀ ਨੂੰ ਬਰਮਾ ਦੇਸ਼ ਵਿਚ ਨਿਰਵਾਸਤ ਕਰ ਦਿੱਤਾ। ਸਾਰਾ ਪੰਥ ਗੈਰ ਕਾਨੂੰਨੀ ਕਰਾਰ ਦੇ ਕੇ ਦੇਸ਼ ਵਿਦੇਸ਼ ਵਿਚ ਕੈਦ, ਜੂਹ-ਬੰਦ ਕਰ ਦਿੱਤਾ ਅਤੇ ਭੈਣੀ ਸਾਹਿਬ ਵਿਚ ਨਾਮਧਾਰੀ ਸਤਿਗੁਰੂ ਸਾਹਿਬਾਨਾਂ ਦੇ ਨਿਜੀ ਘਰਾਂ ਨੂੰ ਵੀ ਬੰਦੀਖਾਨੇ ਵਿਚ ਬਦਲ ਦਿੱਤਾ ਗਿਆ।

ਤਾਂ, ਜਿਵੇਂ ਦੁਆਪਰ ਯੁਗ ਵਿਚ ਬੰਦੀਖਾਨੇ ਵਿਚ ਕ੍ਰਿਸ਼ਨ ਭਗਵਾਨ ਦਾ ਜਨਮ ਹੋਇਆ ਸੀ ਇਵੇਂ ਹੀ ਨਾਮਧਾਰੀ ਗੁਰਗੱਦੀ ਦੇ ਵਾਰਿਸ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵੀ ਅਵਤਾਰ ਬੰਦੀ ਗ੍ਰਿਹ ਵਿੱਚ ਹੋਇਆ ਅਤੇ ਸਮੇਂ ਨਾਲ ਉਹਨਾਂ ਆਪਣੀਆਂ ਅੱਖਾਂ ਸਾਹਮਣੇ ਉਸ ਬਦੇਸ਼ੀ ਰਾਜ ਦਾ ਅੰਤ ਵੇਖਿਆ। ਮਾਘ ਦੇ ਅਨਰੂਪ ਅੰਗਰੇਜ਼ੀ ਮਹੀਨੇ ਮਾਰਚ ਵਿਚ ਹੀ ਭਾਰਤ ਦੀ ਆਜ਼ਾਦੀ ਲਈ ਮਰ ਮਿਟਣ ਵਾਲੇ ਨੌਜਵਾਨਾਂ ਦੀ ਸਦੀਵੀ ਧੜਕਣ ਅਤੇ ਕੂਕਾ ਸੰਘਰਸ਼ ਦਾ ਸਹੀ ਅਤੇ ਜ਼ੋਰਦਾਰ ਮੁਲਾਂਕਣ ਅਤੇ ਪਰਸੰਸਾ ਕਰਨ ਵਾਲੇ ਅਮਰ ਸ਼ਹੀਦ ਸ. ਭਗਤ ਸਿੰਘ ਅਤੇ ਉਹਨਾਂ ਦੇ ਸਾਥੀਆਂ ਦੀਆਂ ਸ਼ਹੀਦੀਆਂ ਵੀ ਅਮਿਟ ਪੈੜਾਂ ਛੱਡ ਗਈਆਂ।

ਇਸ ਮਹੀਨੇ ਵਿਚ ਜਦੋਂ ਸਾਰਾ ਭਾਰਤ ਦੇਸ਼ ਅਤੇ ਬਦੇਸ਼ਾਂ ਵਿਚ ਹੋਲੀ-ਹੋਲਾ ਦਾ ਉਤਸਵ ਮਨਾ ਰਹੇ ਹਨ ਤਾਂ ਸਾਡੇ ਮਨ ਵਿਚ ਉਹ ਸਾਰਾ ਨਕਸ਼ਾ ਉਜਾਗਰ ਹੈ। ਅਨੰਦ ਪ੍ਰਗਟ ਹੋਣ ਦੇ ਨਾਲ ਰੋਹ, ਕਰੁਣਾ ਅਤੇ ਵਿਯੋਗ ਦੀ ਵੀ ਤੀਬਰ ਲਹਿਰ ਵੀ ਚਲ ਰਹੀ ਹੈ। ਫੱਗਣ ਨਾਲ ਹੀ ਇਕ ਇਤਿਹਾਸਕ ਤਰਲਾ ਵੀ ਜੁੜਿਆ ਹੈ। ਇਹ ਤਰਲਾ ਕਵੀ ਨਿਹਾਲ ਸਿੰਘ ਦੇ ਸ਼ਬਦਾਂ ਵਿਚ ਰੂਪਮਾਨ ਹੈ ਜੋ ਅਰਜੋਈ ਵੀ ਹੈ ਪ੍ਰਦੇਸੀ ਪ੍ਰੀਤਮ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ। ਜੋ ਕੂਕੇ ਮਸਤਾਨਿਆਂ ਦੇ ਦਿਲ ਦੀ ਹੂਕ ਵੀ ਹੈ-

ਫੱਗਣ ਫੇਰ ਕਦੀਂ ਆਵੀਂ ਮੁਖ ਆਪਣਾ ਦਿਖਾਵੀਂ, ਰਤਾ ਚੈਨ ਨਹੀਂ ਆਵੇ ਤੇਰੀ ਸੰਗਤ ਕੁਰਲਾਂਵਦੀ<br>
ਬੁਰਾ ਗੁਰਾਂ ਦਾ ਵਿਛੋੜਾ ਜੈਸੇ ਜਿਗਰ ਵਿਚ ਫੋੜਾ, ਦਿਨ ਰਾਤ ਇਹੋ ਝੋਰਾ ਕੋਈ ਗਲ ਨਹੀਂ ਭਾਂਵਦੀ

ਹੋਈ ਹਾਲ ਤੋਂ ਬਿਹਾਲ, ਖੁਲੇ ਗਲ ਵਿਚ ਵਾਲ, ਫਿਰ ਥੱਕੀ ਢੂੰਡ ਭਾਲ, ਨੈਣੀ ਨੀਂਦ ਨਹੀਂ ਆਂਵਦੀ
ਨਿਹਾਲ ਸਿੰਘ ਔਗਣਹਾਰ, ਆਇਆ ਤੇਰੇ ਦਰਬਾਰ ਗੁਰੂ ਭੁੱਲ ਚੱਕ ਬਖਸ਼ ਸੰਗਤ ਸੀਸ ਹੈ ਨਿਵਾਂਵਦੀ।

## ਸ੍ਰੀ ਸੁਰਜੀਤ ਪਾਤਰ ਪਦਮ ਸ੍ਰੀ

ਸਾਡੇ ਸਮਿਆਂ ਦੇ ਸਿਰਮੌਰ ਸ਼ਾਇਰ, ਖੂਬਸੂਰਤ- ਖੂਬਸੀਰਤ ਇਨਸਾਨ, ਮਿਠੜੇ, ਕੋਮਲ ਅਤੇ ਸੁਰਮਈ ਬੋਲਾਂ ਵਾਲੇ ਮਿੱਤਰ ਪਿਆਰੇ, ਅਨੇਕਾਂ ਉਚੇ ਤੋਂ ਉਚੇਰੇ ਸਨਮਾਨਾਂ ਨਾਲ ਆਭੂਸ਼ਿਤ ਸੁਰਜੀਤ ਪਾਤਰ ਜੀ ਹੋਰ ਵੀ ਉਚ ਦੁਮਾਲੜੇ ਹੋਏ ਹਨ। ਇਸ ਸਾਲ ਭਾਰਤ ਦੇ ਗਣਤੰਤਰ ਦਿਵਸ ਦੇ ਅਵਸਰ ਤੇ ਰਾਸ਼ਟਰਪਤੀ ਵਲੋਂ ਉਹਨਾਂ ਨੂੰ ਪਦਮ ਸ੍ਰੀ ਦੀ ਮਾਨਯੋਗ ਉਪਾਧੀ ਨਾਲ ਸਨਮਾਨਿਆ ਗਿਆ ਹੈ। ਪਾਤਰ ਹੋਰਾਂ ਨੂੰ, ਉਹਨਾਂ ਦੇ ਪਰਿਵਾਰ ਅਤੇ ਮਿੱਤਰ ਸਨੇਹੀਆਂ ਨੂੰ ਬਹੁਤ ਬਹੁਤ ਵਧਾਈਆਂ।

ਉਹਨਾਂ ਦੀ ਅੰਤਰਿਕਸ਼ੀ ਉਡਾਣ ਤੇ ਸਮੁਚੇ ਪੰਜਾਬੀ ਸੰਸਾਰ ਨੂੰ ਮਾਣ ਹੈ।

## ਸ. ਕਰਤਾਰ ਸਿੰਘ ਦੁੱਗਲ : ਸ਼ਰਧਾਂਜਲੀ

ਸ. ਕਰਤਾਰ ਸਿੰਘ ਦੁੱਗਲ ਇਕ ਸਦੀ ਦੇ ਅੰਤਲੇ ਦਹਾਕੇ ਤਕ ਦੀ ਆਯੂ ਹੰਡਾ ਕੇ ਆਪਣੀ ਜੀਵਨ ਲੀਲਾ ਪੂਰੀ ਕਰ ਗਏ ਹਨ। ਸ. ਦੁੱਗਲ ਇਕ ਗੌਰਵਮਈ ਸ਼ਾਨਾ ਮਤਾ ਜੀਵਨ ਜੀ ਕੇ ਗਏ ਹਨ।

ਉਹ ਜੀਵਨ ਭਰ ਹੀ ਪੰਜਾਬੀ ਸਾਹਿਤ ਲਿਖਣ ਵਿਚ ਜੁਟੇ ਰਹੇ। ਪੰਜਾਬੀ, ਹਿੰਦੀ, ਉਰਦੂ, ਅੰਗਰੇਜ਼ੀ ਦੇ ਬਰਾਬਰ ਦੇ ਵਿਦਵਾਨ ਸਾਰੀ ਹਿਯਾਤੀ ਉਚੀਆਂ ਪੋਸਟਾਂ ਤੇ ਕਾਰਜਰਤ ਰਹੇ। ਉਹਨਾਂ ਸਾਰੀਆਂ ਵਿਧਾਵਾਂ ਵਿਚ ਹੀ ਲਿਖਿਆ ਅਤੇ ਉਹਨਾਂ ਦੀਆਂ ਲਿਖੀਆਂ ਪੁਸਤਕਾਂ ਨਾਲ ਅਲਮਾਰੀਆਂ ਭਰ ਜਾਂਦੀਆਂ ਹਨ। ਆਲ ਇੰਡੀਆ ਰੇਡੀਓ ਰਾਹੀਂ ਅਤੇ ਪਾਰਲੀਮੈਂਟ ਦੀ ਮੈਂਬਰੀ ਰਾਹੀਂ ਉਹਨਾਂ ਪੰਜਾਬੀ ਜਨ ਜੀਵਨ ਦੀ ਭਰਪੂਰ ਸੇਵਾ ਕੀਤੀ। ਸ਼ਹਿਰ ਸ਼ਹਿਰ ਵਿਚ ਸਭਿਆਚਾਰਕ ਕੇਂਦਰ ਬਣਾਉਣ ਵਿਚ ਉਹਨਾਂ ਆਪਣੇ ਹਿੱਸੇ ਦੇ ਫੰਡ ਖੁਲਦਿਲੀ ਨਾਲ ਵਰਤੇ। ਲੇਖਕ ਮਿੱਤਰਾਂ ਦੇ ਕਹਿਣ ਤੇ ਓਹਨਾਂ ਦੀਆਂ ਰਿਹਾਇਸ਼ੀ ਇਲਾਕਿਆਂ ਦੇ ਵਿਕਾਸ ਲਈ ਵੀ ਉਹਨਾਂ ਯੋਗਦਾਨ ਪਾਇਆ। ਉਹ ਨਿੱਜੀ ਜੀਵਨ ਵਿਚ ਵੀ ਬਹੁਤ ਮਿਲਣਸਾਰ ਸਨ। ਦਿੱਲੀ ਦੀ ਪੰਜਾਬੀ ਸਾਹਿਤ ਸਭਾ ਦੀ ਪ੍ਰਧਾਨਗੀ ਵੇਲੇ ਭਾਪਾ ਪ੍ਰੀਤਮ ਸਿੰਘ ਨਾਲ ਮਿਲ ਕੇ ਪੰਜਾਬੀ ਲਾਇਬ੍ਰੇਰੀਆਂ ਦੀ ਮੁਹਿੰਮ ਦੀ ਅਗਵਾਈ ਕੀਤੀ। ਸਾਡੇ ਵਰਗੇ ਅਲਪ ਸਾਧਨਾਂ ਵਾਲੇ ਬੰਦਿਆਂ ਨਾਲ ਵੀ ਉਹਨਾਂ ਨਿਕਟ ਨਿਜੀ ਸੰਪਰਕ ਰਖਿਆ। ਉਹਨਾਂ ਦੇ ਜਾਣ ਨਾਲ ਪੰਜਾਬੀ ਜਗਤ ਨੂੰ ਵੱਡਾ ਘਾਟਾ ਪਿਆ ਹੈ ਇਹ ਸਾਡਾ ਨਿੱਜੀ ਨੁਕਸਾਨ ਵੀ ਹੈ। ਜਲੰਧਰ ਵਿਚ ਉਹਨਾਂ ਦਾ ਪਰਿਵਾਰਕ ਅਸਥਾਨ ਸਾਡੇ ਘਰਾਂ ਦੇ ਕੋਲ ਹੀ ਹੈ। ਅਤੇ ਇਸ ਗੱਲ ਨੂੰ ਉਹ ਆਦਰ ਵੀ ਦਿੰਦੇ ਸਨ।

ਉਹਨਾਂ ਬਾਰੇ ਬਹੁਤ ਕੁਝ ਲਿਖਿਆਂ ਬੋਲਿਆਂ ਵਿਓਂਤਿਆ ਜਾ ਰਿਹਾ ਹੈ ਅਸੀਂ ਸਾਰੇ ਦੁੱਗਲ ਪਰਿਵਾਰ ਸਨੇਹੀ ਮੰਡਲ ਦੇ ਦੁਖ ਵਿਚ ਸ਼ਾਮਲ ਹਾਂ। ਉਹ ਸਾਡੀ ਯਾਦ ਵਿਚ ਸਦੀਵੀ ਤੌਰ ਤੇ ਸਥਾਪਤ ਹਨ।

*—ਜਗਦੀਸ਼ ਸਿੰਘ ਵਰਿਆਮ*

## ਪਾਠਕਾਂ ਨੂੰ ਜ਼ਰੂਰੀ ਬੇਨਤੀ

ਸ੍ਰੀ ਭੈਣੀ ਸਾਹਿਬ ਵਿਖੇ ਸਾਲਾਨਾ ਹੋਲਾ ਮਹੱਲਾ ਸਮਾਗਮ ੮ ਤੋਂ ੧੨ ਮਾਰਚ ਤਕ ਬੜੀ ਧੂਮ-ਧਾਮ ਨਾਲ ਹੋ ਰਿਹਾ ਹੈ। ਇਸ ਅਵਸਰ ਤੇ ਵਰਿਆਮ ਦਾ ਸਟਾਲ ਸਦਾ ਵਾਂਗ ਲਗੇਗਾ। ਇਹ ਅਵਸਰ ਹੁੰਦਾ ਹੈ ਜਦੋਂ ਵਰਿਆਮ ਦੇ ਪਾਠਕਾਂ ਮੈਂਬਰਾਂ ਨਾਲ ਸਾਡੇ ਪ੍ਰਤੀਨਿਧਾਂ ਦਾ ਸਿੱਧਾ ਸੰਪਰਕ ਬਣਦਾ ਹੈ। ਵਰਿਆਮ ਦੇ ਨਵੇਂ ਪਾਠਕ ਬਨਣ ਵਾਸਤੇ, ਪੁਰਾਣੇ ਚੰਦੇ ਜਾਂ ਹੋਰ ਬਕਾਇਆ ਜਮਾ ਕਰਾਉਣ ਵਾਸਤੇ ਜ਼ਰੂਰ ਦਰਸ਼ਨ ਦਿਓ। ਦੇਸ਼ ਵਿਦੇਸ਼ ਤੋਂ ਆਉਣ ਵਾਲੇ ਮੈਂਬਰਾਂ ਪਾਠਕਾਂ ਦਾ ਸੁਆਗਤ ਹੈ।

ਸਟਾਲ ਤੇ ਆਪਣੀ ਮਾਇਆ ਜਮਾ ਕਰਾ ਕੇ ਰਸੀਦ ਪ੍ਰਾਪਤ ਕਰਨੀ ਜੀ। ਆਪਣੇ ਬਕਾਇਆ ਜ਼ਰੂਰ ਯਾਦ ਨਾਲ ਲੈ ਕੇ ਦਰਸ਼ਨ ਦੇਣੇ ਜੀ।

## ਜਪੁਜੀ
### (ਮੂਲ ਪਾਠ)

ਮੰਨੇ ਕੀ ਗਤਿ ਕਹੀ ਨ ਜਾਇ॥
ਜੇ ਕੋ ਕਹੈ ਪਿਛੈ ਪਛੁਤਾਇ॥
ਕਾਗਦਿ ਕਲਮ ਨ ਲਿਖਣਹਾਰੁ॥
ਮੰਨੇ ਕਾ ਬਹਿ ਕਰਨਿ ਵੀਚਾਰੁ॥
ਐਸਾ ਨਾਮੁ ਨਿਰੰਜਨੁ ਹੋਇ॥
ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੨॥

ਮੰਨੈ ਸੁਰਤਿ ਹੋਵੈ ਮਨਿ ਬੁਧਿ॥
ਮੰਨੈ ਸਗਲ ਭਵਣ ਕੀ ਸੁਧਿ॥
ਮੰਨੈ ਮੁਹਿ ਚੋਟਾ ਨਾ ਖਾਇ॥
ਮੰਨੈ ਜਮ ਕੈ ਸਾਥਿ ਨ ਜਾਇ॥
ਐਸਾ ਨਾਮੁ ਨਿਰੰਜਨੁ ਹੋਇ॥
ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੩॥

ਮੰਨੈ ਮਾਰਗਿ ਠਾਕ ਨ ਪਾਇ॥
ਮੰਨੈ ਪਤਿ ਸਿਉ ਪਰਗਟੁ ਜਾਇ॥
ਮੰਨੈ ਮਗੁ ਨ ਚਲੈ ਪੰਥੁ॥
ਮੰਨੈ ਧਰਮ ਸੇਤੀ ਸਨਬੰਧੁ॥
ਐਸਾ ਨਾਮੁ ਨਿਰੰਜਨੁ ਹੋਇ॥
ਜੇ ਕੋ ਮਨਿ ਜਾਣੈ ਮਨਿ ਕੋਇ॥ ੧੪॥

ਮੰਨੈ ਪਾਵਹਿ ਮੋਖੁ ਦੁਆਰੁ॥
ਮੰਨੈ ਪਰਵਾਰੈ ਸਾਧਾਰੁ॥
ਮੰਨੈ ਤਰੈ ਤਾਰੇ ਗੁਰੁ ਸਿਖ॥
ਮੰਨੈ ਨਾਨਕ ਭਵਹਿ ਨ ਭਿਖ॥
ਐਸਾ ਨਾਮ ਨਿਰੰਜਨੁ ਹੋਇ॥
ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੫॥

## ਉਰਦੂ ਵਿਚ ਤਰਜਮਾ
### ਖਵਾਜਾ ਦਿਲ ਮੁਹੰਮਦ

**ਪਉੜੀ ੧੨**
ਮਨ ਸੇ ਜੋ ਮਾਨੇਗਾ ਰੱਬ ਕੋ ਉਸ ਕੀ ਹਾਲਤ ਕੌਣ ਬਤਾਏ।
ਜੋ ਕਹਿਨਾ ਭੀ ਚਾਹੇ ਇਸ ਕੋ ਵਹੁ ਭੀ ਆਖਰ ਕੋ ਪਛਤਾਏ
ਕੈਸਾ ਕਾਗਜ਼ ਔਰ ਕਲਮ ਹੈ ਕੌਣ ਸਾ ਲਿਖਨੇ ਵਾਲਾ ਹੈ
ਮਨ ਸੇ ਜੋ ਮਾਨੇਗਾ ਰੱਬ ਕੋ ਤਆਰੀਫੋਂ ਸੇ ਬਾਲਾ ਹੈ
ਐਸਾ ਨਾਮ ਨਿਰੰਜਨ ਕਾ ਹੈ ਕੋਈ ਜੁ ਮਨ ਸੇ ਜਾਨੇਗਾ
ਕੋਈ ਕੋਈ ਜਾਨੇਗਾ ਔਰ ਕੋਈ ਕੋਈ ਮਾਨੇਗਾ

**ਪਉੜੀ-੧੩**
ਮਨ ਸੇ ਜੋ ਮਾਨੇਗਾ ਇਸ ਕੀ ਸੋਚ ਸਮਝ ਬੇਦਾਰ ਰਹੇ
ਮਨ ਸੇ ਜੋ ਮਾਨੇਗਾ ਉਸ ਪਰ ਰੌਸ਼ਨ ਸਭ ਸੰਸਾਰ ਰਹੇ
ਮਨ ਸੇ ਉਸ ਕੋ ਜੋ ਮਾਨੇਗਾ ਮੂੰਹ ਪਰ ਚੋਟ ਨਾ ਖਾਏ ਗਾ
ਮਨ ਸੇ ਉਸ ਕੋ ਜੋ ਮਾਨੇਗਾ ਜਮ ਕੇ ਸਾਥ ਨਾ ਜਾਏਗਾ
ਐਸਾ ਨਾਮ ਨਿਰੰਜਨ ਕਾ ਹੈ ਕੋਈ ਜੋ ਮਨ ਸੇ ਜਾਨੇਗਾ
ਕੋਈ ਕੋਈ ਜਾਨੇਗਾ ਔਰ ਕੋਈ ਕੋਈ ਮਾਨੇਗਾ।

**ਪਉੜੀ-੧੪**
ਮਨ ਸੇ ਜੋ ਮਾਨੇਗਾ ਉਸ ਕੇ ਰਸਤੇ ਮੇਂ ਕੁਛ ਰੋਕ ਨਾ ਆਏ
ਮਨ ਸੇ ਜੋ ਮਾਨੇਗਾ ਊਚੀ ਸ਼ਾਨ ਔਰ ਇਜ਼ਤ ਲੇਕਰ ਜਾਏ
ਮਨ ਸੇ ਉਸ ਕੋ ਜੋ ਮਾਨੇ ਵਹੁ ਗੁਮਰਾਹੀ ਸੇ ਬਚਤਾ ਜਾਏ
ਮਨ ਸੇ ਉਸ ਕੋ ਜੋ ਮਾਨੇ ਤਹੁ ਧਰਮ ਸੇ ਪੱਕਾ ਨਾਤਾ ਪਾਏ
ਐਸਾ ਨਾਮ ਨਿਰੰਜਨ ਕਾ ਹੈ ਕੋਈ ਜੋ ਮਨ ਸੇ ਜਾਨੇਗਾ
ਕੋਈ ਕੋਈ ਜਾਨੇਗਾ ਔਰ ਕੋਈ ਕੋਈ ਮਾਨੇਗਾ

**ਪਉੜੀ-੧੫**
ਮਨ ਸੇ ਜੋ ਮਾਨੇਗਾ ਉਸ ਪਰ ਦਰ ਮੁਕਤੀ ਕੇ ਖੁਲਤੇ ਜਾਏਂ
ਮਨ ਸੇ ਜੋ ਮਾਨੇਗਾ ਉਸ ਕੇ ਬੱਚੇ ਬਾਲੇ ਮੁਕਤੀ ਪਾਏਂ
ਮਾਨੇ ਸੇ ਗੁਰ ਪਾਰ ਕਰੇ ਸਭ ਚੇਲੋਂ ਕੋ ਭੀ ਪਾਰ ਲਗਾਏ
ਮਨ ਸੇ ਜੋ ਮਾਨੇ ਸੋ ਨਾਨਕ ਭੀਖ ਕੇ ਚਕਰ ਸੇ ਬੱਚ ਜਾਏ
ਐਸਾ ਨਾਮ ਨਿਰੰਜਨ ਕਾ ਹੈ ਕੋਈ ਜੋ ਮਨ ਸੇ ਜਾਨੇਗਾ
ਕੋਈ ਕੋਈ ਜਾਨੇਗਾ ਔਰ ਕੋਈ ਕੋਈ ਮਾਨੇਗਾ।

## ਲਿਖਾਰੀ ਅਤੇ ਲੇਖਕ

# ਸੂਬਾ ਹੁਕਮਾ ਸਿੰਘ ਪਿੱਥੋ

-ਗੁਰਬਚਨ ਸਿੰਘ ਭੁੱਲਰ

ਘਰ ਵਿਚ ਕਈ ਵਾਰ ਦਮਦਮਾ ਸਾਹਿਬ, ਤਲਵੰਡੀ ਸਾਬੋ ਦੇ ਸਥਾਨ ਲਿੱਖਣਸਰ ਦੀਆਂ ਹੱਥ-ਲਿਖਤ ਬੀੜਾਂ ਤੋਂ ਤੁਰੀ ਗੱਲ ਮਸ਼ੀਨੀ ਛਾਪੇ ਤੱਕ ਪੁੱਜ ਜਾਂਦੀ। ਛਾਪਾਖਾਨੇ ਦੀ ਉਸਤਤ ਹੁੰਦੀ ਜਿਸਨੇ ਬੀੜਾਂ ਤੋਂ ਲੈ ਕੇ ਸਾਹਿਤਕ ਪੁਸਤਕਾਂ ਤੱਕ ਦੀ ਪ੍ਰਾਪਤੀ ਸੌਖੀ ਬਣਾ ਦਿੱਤੀ ਸੀ। ਉਸ ਸਮੇਂ ਨਾਨਕ ਸਿੰਘ ਤੇ ਗੁਰਬਖ਼ਸ਼ ਸਿੰਘ ਦੀਆਂ ਪੁਸਤਕਾਂ ਜਿਹਾ ਪ੍ਰਮੁੱਖ ਪੰਜਾਬੀ ਸਾਹਿਤ ਵੀ ਸਸਤੇ ਕਾਗਜ਼ ਉੱਤੇ ਮੋਟੇ ਮੂੰਹ ਵਾਲੇ ਅੱਖਰਾਂ ਨਾਲ ਛਪਦਾ ਸੀ। ਸਿਰਫ਼ ਕਾਗਜ਼ ਨਾਲ ਜੋੜੇ ਗਏ ਗੱਤਿਆਂ ਦੀ ਜਿਲਦ ਵੀ ਅਜਿਹੀ ਹੁੰਦੀ ਕਿ ਪਹਿਲੇ ਕਾਂਡ ਦਾ ਪਾਠ ਸਮਾਪਤ ਹੋਣ ਤੋਂ ਪਹਿਲਾਂ ਹੀ ਉੱਖੜ ਜਾਂਦੀ। ਤਾਂ ਵੀ ਇਹ ਵੱਡਾ ਧਰਵਾਸ ਤਾਂ ਸੀ ਹੀ ਕਿ ਪੁਸਤਕਾਂ ਪ੍ਰਾਪਤ ਹਨ। ਛਾਪੇ ਦੇ ਟਾਕਰੇ ਲਿੱਖਣਸਰ ਦੇ ਸਿਰੜੀ ਲਿਖਾਰੀਆਂ ਦੀ ਘਾਲਣਾ ਦੀ ਵਡਿਆਈ ਕੀਤੀ ਜਾਂਦੀ ਜੋ ਨਾ ਸਿਰਫ਼ ਪੂਰੀ ਦੀ ਪੂਰੀ ਲਿਖਾਈ ਸੁੰਦਰ, ਇਕਸਾਰ ਤੇ ਟਕਸਾਲੀ ਰੂਪ ਵਾਲੇ ਗੁਰਮੁਖੀ ਅੱਖਰਾਂ ਵਿਚ ਕਰਦੇ ਸਗੋਂ ਜਿਨ੍ਹਾਂ ਨੂੰ ਇਹ ਧਿਆਨ ਵੀ ਨਿਰੰਤਰ ਰੱਖਣਾ ਪੈਂਦਾ ਕਿ ਕਿਤੇ ਕੋਈ ਲਗ-ਮਾਤਰਾ, ਕੰਨਾ-ਬਿੰਦੀ ਇਧਰ-ਉਧਰ ਹੋਣ ਨਾਲ ਮੂਲ ਪਾਠ ਦੀ ਬੇਅਦਬੀ ਨਾ ਹੋ ਜਾਵੇ।

ਛੋਟੀਆਂ ਜਮਾਤਾਂ ਵਿਚ ਕਈ ਵਾਰ ਅਧਿਆਪਕ ਸਾਡੀਆਂ ਅੱਖਰ-ਬਣਤਰ ਜਾਂ ਸ਼ਬਦਜੋੜਾਂ ਦੀਆਂ ਗਲਤੀਆਂ ਠੀਕ ਕਰ ਕੇ ਉਹ ਪੈਰਾ ਪੰਜ, ਸੱਤ, ਦਸ ਵਾਰ ਲਿਖਣ ਲਈ ਆਖ ਦਿੰਦੇ। ਪੜ੍ਹਾਈ ਦੇ ਹੋਰ ਸਾਰੇ ਕੰਮਾਂ ਨਾਲੋਂ ਇਹ ਵੱਧ ਅਕਾਊ ਲਗਦਾ। ਇਕੋ ਪੈਰਾ ਹੀ ਵਾਰ ਵਾਰ ਲਿਖਦੇ ਰਹੋ! ਇਸ ਪ੍ਰਸੰਗ ਵਿਚ ਬੀੜ ਦੇ ਉਤਾਰੇ ਕਰਨ ਵਾਲੇ ਲਿਖਾਰੀਆਂ ਦਾ ਸਬਰ-ਸਿਰੜ ਚੇਤੇ ਆਉਂਦਾ। ਧੰਨ ਸਨ ਉਹ ਲਿਖਾਰੀ ਜੋ ਆਦਿ ਤੋਂ ਤੁਰੇ ਅੰਤ ਤੱਕ ਪੁੱਜ ਕੇ ਫੇਰ ਆਦਿ ਤੋਂ ਤੁਰ ਪੈਂਦੇ ਸਨ ਅਤੇ ਉਹਨਾਂ ਦੇ ਇਸ ਚੱਕਰ ਦਾ ਕੋਈ ਅੰਤ ਨਹੀਂ ਸੀ ਹੁੰਦਾ! ਸਾਡੇ ਬਜ਼ੁਰਗ ਉਹਨਾਂ ਨੂੰ ਲੇਖਕਾਂ, ਭਾਵ ਸਾਹਿਤਕਾਰਾਂ ਤੋਂ ਨਿਖੇੜਨ ਲਈ ਲਿਖਾਰੀ ਆਖਦੇ। ਭਾਵ ਸਾਹਿਤ ਦੀ ਰਚਨਾ ਕਰਨ ਵਾਲਾ ਲੇਖਕ ਅਤੇ ਲਿਖਿਤ ਸ਼ਬਦ ਦਾ ਕੇਵਲ ਉਤਾਰਾ ਕਰਨ ਵਾਲਾ ਲਿਖਾਰੀ। ਲਿਖਾਰੀਆਂ ਦੀ ਗੱਲ ਚਲਦਿਆਂ ਮੇਰੇ ਪਿਤਾ ਜੀ ਤੇ ਚਾਚਾ ਜੀ ਕਦੀ ਕਦੀ ਸਾਡੇ ਪਿੰਡ ਦੇ ਹੁਕਮਾ ਸਿੰਘ ਦਾ ਜ਼ਿਕਰ ਕਰਦੇ। ਦਸਦੇ ਸਨ, ਉਹ ਨਾਮਧਾਰੀ ਪੰਥ ਦੇ ਗੁਰੂ, ਸੁਤੰਤਰਤਾ-ਸੰਗਰਾਮੀ, ਸਤਿਗੁਰੂ ਰਾਮ ਸਿੰਘ ਜੀ ਦਾ ਦਰਬਾਰੀ ਲਿਖਾਰੀ ਹੁੰਦਾ ਸੀ।



ਸਾਡੇ ਪਿੰਡ ਪਿੱਥੋ ਵਿਚ ਮੁੱਖ ਗੋਤ ਤਾਂ ਭੁੱਲਰ, ਢਿੱਲੋਂ ਤੇ ਸਿੱਧੂ ਹਨ ਪਰ ਹੋਰ ਕਈ ਗੋਤਾਂ ਦੇ ਵੀ ਕਈ ਕਈ ਘਰ ਹਨ। ਬਜ਼ੁਰਗ ਦਸਦੇ, ਉਹ ਮਾਨ ਗੋਤ ਦੇ ਕਿਸਾਨ ਪਰਿਵਾਰ ਵਿਚੋਂ ਸੀ। ਗਭਰੇਟ ਉਮਰ ਵਿਚ ਹੀ ਉਹ ਸਾਧ ਹੋ ਕੇ ਪਿੰਡੋਂ ਚਲਿਆ ਗਿਆ ਸੀ ਤੇ ਫੇਰ ਪਿੰਡ ਨਾਲ ਉਹਨੇ ਬਹੁਤਾ ਸੰਪਰਕ ਨਹੀਂ ਸੀ ਰਖਿਆ। ਉਹ ਹਾਲਤ ਦਾ ਤੋਰਿਆ ਭੈਣੀ ਸਾਹਿਬ ਸਮੇਤ ਕਈ ਹੋਰ ਥਾਂਈਂ ਪਿੰਡ ਤੋਂ ਬਾਹਰ ਹੀ ਰਹਿੰਦਾ ਰਿਹਾ। ਇਸੇ ਕਰਕੇ ਪਿੰਡ ਵਿਚ ਦੰਦਕਥਾਈ ਰੂਪ ਵਿਚ ਵੀ ਲੋਕ ਉਸ ਬਾਰੇ ਬਹੁਤਾ ਕੁਛ ਨਹੀਂ ਸਨ ਜਾਣਦੇ। ਪਰ ਬਚਪਨ ਤੋਂ ਹੀ ਮੇਰੀ ਕਲਪਨਾ ਨੂੰ ਲਿਖਾਰੀ ਵਜੋਂ ਆਪਣੇ ਪਿੰਡ ਦੇ ਵਡੇਰੇ ਹੁਕਮਾ ਸਿੰਘ ਦੇ ਹੱਥ ਵਿਚ ਫੜੀ ਹੋਈ ਕਲਮ ਦਾ ਮਾਣ ਹੁੰਦਾ। ਉਸੇ ਸਮੇਂ ਤੋਂ ਉਹ ਆਪਣੇ ਇਕ ਨੇੜਲੇ ਮਾਣਜੋਗ ਵਿਅਕਤੀ ਵਜੋਂ ਮੇਰੇ ਚੇਤੇ ਵਿਚ ਵਸਿਆ ਰਿਹਾ।

ਮੇਰੇ ਬਚਪਨ ਵਿਚ ਨੰਬਰਦਾਰ ਸ਼ੇਰ ਸਿੰਘ ਢਿੱਲੋਂ ਸਾਡੇ ਪਿੰਡ ਵਿਚ ਨਾਮਧਾਰੀ ਸੂਬਾ ਸਨ ਅਤੇ ਆਪਣੇ ਉੱਚੇ-ਸੁੱਚੇ ਵਿਹਾਰ ਕਾਰਨ ਬੜੇ ਸਤਿਕਾਰੇ ਜਾਂਦੇ ਸਨ। ਮੇਰੇ ਬਾਪੂ ਜੀ ਨਾਲ ਉਹਨਾਂ ਦੇ ਬਹੁਤ ਨਿੱਘੇ ਸੰਬੰਧ ਸਨ। ਉਹ ਜਿਥੇ ਕਿਤੇ ਵੀ ਮੈਨੂੰ ਮਿਲ ਜਾਂਦੇ, ਮੈਂ 'ਤਾਇਆ ਜੀ' ਆਖ ਕੇ ਫ਼ਤਿਹ ਬੁਲਾਉਣੋਂ ਕਦੇ ਨਹੀਂ ਸੀ ਖੁੰਝਿਆ ਅਤੇ ਉਹ ਪਿਆਰ ਨਾਲ ਮੇਰੇ ਸਿਰ ਉੱਤੇ ਹੱਥ ਫੇਰਨਾ ਕਦੀ ਨਹੀਂ ਸਨ ਭੁੱਲੇ। ਸ਼ਾਇਦ ਉਹਨਾਂ ਦਾ ਇਹ ਸਨੇਹ ਇਸ ਕਰਕੇ ਵੀ ਸੀ ਕਿ ਉਹਨਾਂ ਸਮਿਆਂ ਵਿਚ, ਘੱਟੋ-ਘੱਟ ਸਾਡੇ ਪਿੰਡਾਂ ਵਿਚ ਬੱਚਿਆਂ ਦਾ ਪਿੰਡ ਦੇ ਵੱਡਿਆਂ ਨੂੰ ਫ਼ਤਿਹ ਬੁਲਾਉਣਾ ਕੋਈ ਆਮ ਵਰਤਾਰਾ ਨਹੀਂ ਸੀ। ਸਾਡਾ ਪਰਿਵਾਰਕ ਮਾਹੌਲ ਕੁਛ ਵੱਖਰਾ ਹੋਣ ਕਰਕੇ ਸਾਨੂੰ ਵੱਡਿਆਂ ਨੂੰ ਫ਼ਤਿਹ ਬੁਲਾਉਣੀ ਛੋਟੇ ਹੁੰਦਿਆਂ ਹੀ ਸਿਖਾ ਦਿੱਤੀ ਜਾਂਦੀ ਸੀ ਤੇ ਸੰਭਵ ਹੈ, ਉਹ ਇਸ ਵੱਖਰੇ ਵਿਹਾਰ ਨਾਲ ਖ਼ੁਸ਼ ਹੋ ਜਾਂਦੇ ਹੋਣ!

ਉਹਨਾਂ ਸਦਕਾ ਹੀ ਇਕ ਵਾਰ ਸਤਿਗੁਰੂ ਪਰਤਾਪ ਸਿੰਘ ਸਾਡੇ ਪਿੰਡ ਪਧਾਰੇ ਸਨ ਅਤੇ ਯਾਦਗਾਰੀ ਨਾਮਧਾਰੀ ਦੀਵਾਨ ਸਜਿਆ ਸੀ। ਮੈਂ ਅਜੇ ਉਸ ਦੀਵਾਨ ਦਾ ਭਾਵ, ਵੇਰਵਾ ਜਾਂ

ਮਹੱਤਵ ਸਮਝਣ ਤੋਂ ਤਾਂ ਬਹੁਤ ਛੋਟਾ ਸੀ ਪਰ ਇਕ ਘਟਨਾ ਆਪਣੀ ਅਲੋਕਾਰਤਾ ਕਰਕੇ ਜ਼ਰੂਰ ਮੇਰੇ ਚੇਤੇ ਵਿਚ ਵਸ ਗਈ ਸੀ। ਪਹਿਲਾਂ ਦੇਖੇ ਸਭ ਦੀਵਾਨਾਂ ਤੋਂ ਵੱਖਰੇ ਰੂਪ ਵਿਚ ਕੁਛ ਸਿੱਖ ਸ਼ਬਦ ਗਾਉਂਦੇ ਗਾਉਂਦੇ ਨੱਚਣ ਤੇ ਮਸਤ ਹੋ ਕੇ ਕੂਕਾਂ ਮਾਰਨ ਲੱਗ ਪਏ ਸਨ। ਮੈਂ ਅਚੰਭਿਤ ਬਾਲ-ਉਤਸੁਕਤਾ ਨਾਲ ਆਪਣੇ ਕੋਲ ਬੈਠੇ ਬਾਪੂ ਜੀ ਨੂੰ ਪੁੱਛਿਆ ਤਾਂ ਉਹ ਬੋਲੇ, ਬਾਣੀ ਗਾਉਂਦਿਆਂ ਮਸਤ ਹੋ ਕੇ ਕੁਛ ਨਾਮਧਾਰੀਆਂ ਨੂੰ ਇਉਂ ਹਾਲ ਪੈ ਜਾਂਦਾ ਹੈ ਤੇ ਉਹ ਕੂਕਾਂ ਮਾਰਨ ਲਗਦੇ ਹਨ; ਇਸੇ ਕਰਕੇ ਨਾਮਧਾਰੀਆਂ ਨੂੰ ਕੂਕੇ ਵੀ ਆਖਦੇ ਹਨ।

ਖੈਰ, ਸੂਬਾ ਸ਼ੇਰ ਸਿੰਘ ਜੀ ਦਾ ਪੋਤਾ ਗੁਰਚਰਨ ਸਿੰਘ ਪੰਛੀ, ਜੋ ਮੇਰਾ ਮਿੱਤਰ ਤੇ ਲਗਭਗ ਹਾਣੀ ਹੈ, ਨਾਮਧਾਰੀ ਸਾਹਿਤ ਸਮੇਤ ਸਾਹਿਤ ਦਾ ਚੰਗਾ ਰਸੀਆ ਹੈ। ਉਸ ਨਾਲ ਹੁਕਮਾ ਸਿੰਘ ਬਾਰੇ ਗੱਲ ਹੋਈ ਤਾਂ ਕੁਛ ਟੁੱਟਵੇਂ ਤੱਥਾਂ ਦਾ ਪਤਾ ਤਾਂ ਲੱਗਿਆ ਪਰ ਕੋਈ ਸੰਤੋਖਜਨਕ ਜੀਵਨ-ਵੇਰਵਾ ਰੂਪ ਨਾ ਧਾਰ ਸਕਿਆ। ਉਹਦਾ ਕਹਿਣਾ ਸੀ ਕਿ ਸੂਬਾ ਹੁਕਮਾ ਸਿੰਘ ਆਪ ਤਾਂ ਵਿਆਹਿਆ ਹੋਇਆ ਨਹੀਂ ਸੀ ਪਰ ਆਪਣੇ ਪਿੰਡ ਦੇ ਅਮਕੇ ਅਮਕੇ ਘਰ ਉਹਦੇ ਚਚੇਰੇ ਤੇ ਸਕੇ ਭਰਾਵਾਂ ਦੇ ਵਾਰਿਸ ਹਨ।

ਲੰਮਾ ਸਮਾਂ ਹੁਕਮਾ ਸਿੰਘ ਦਾ ਟੁੱਟਵਾਂ ਵੇਰਵਾ ਹੀ ਮੇਰੇ ਮਨ ਵਿਚ ਟਿਕਿਆ ਰਿਹਾ। ਅਚਾਨਕ ਜਨਵਰੀ ੨੦੦੯ ਦੇ ਮਾਸਕ 'ਵਰਿਆਮ' ਵਿਚ ਨਾਮਧਾਰੀ ਵਿਦਵਾਨ ਸੁਵਰਨ ਸਿੰਘ ਵਿਰਕ ਦਾ ਲੇਖ 'ਕੂਕਾ ਲਹਿਰ ਦੇ ਅਮਰ ਨਾਇਕ : ਹਜ਼ੂਰੀ ਸੂਬਾ ਹੁਕਮਾ ਸਿੰਘ ਪਿੱਥੋ' ਨਜ਼ਰ ਪਿਆ। 'ਵਰਿਆਮ' ਵਿਚ ਛਪਦੇ ਰਹਿੰਦੇ ਵਿਰਕ ਜੀ ਦੇ ਲੇਖਾਂ ਨੂੰ ਪੜ੍ਹਨ ਵਾਲੇ ਪਾਠਕ ਜਾਣਦੇ ਹਨ ਕਿ ਨਾਮਧਾਰੀ ਪੰਥ ਦੀਆਂ ਹੋ-ਬੀਤੀਆਂ ਹਸਤੀਆਂ ਬਾਰੇ ਲਿਖਣ ਲਈ ਉਹ ਖੋਜ ਦਾ ਆਪਣੇ ਵੱਸ ਵਿਚਲਾ ਕੋਈ ਵੀ ਢੰਗ-ਤਰੀਕਾ ਜਾਂ ਸਾਧਨ-ਵਸੀਲਾ ਬਾਕੀ ਨਹੀਂ ਰਹਿਣ ਦਿੰਦੇ। ਉਹਨਾਂ ਨਾਲ ਮੇਰੇ ਨਿੱਜੀ ਨੇੜ ਅਤੇ ਸਨੇਹ ਦਾ ਇਕ ਕਾਰਨ ਹੋਰ ਵੀ ਹੈ। ਭਾਵੇਂ ਮੈਂ ਤਾਂ ਉਹਨਾਂ ਵਾਂਗ ਪੱਕਾ ਸਿੱਖ ਨਹੀਂ, ਉਹ ਜ਼ਰੂਰ ਮੇਰੇ ਵਾਂਗ ਹੀ ਮਾਰਕਸ ਦੇ ਫਲਸਫੇ ਦੇ ਪੱਕੇ ਵਿਸ਼ਵਾਸੀ ਹਨ। ਅਰਥਾਤ ਉਹਨਾਂ ਨੇ ਮਾਰਕਸਵਾਦ ਅਤੇ ਧਰਮ ਦੇ ਤੇਲ ਅਤੇ ਪਾਣੀ ਨੂੰ ਮਿਲਾ ਕੇ ਇਕ-ਜਿੰਦ ਕਰਨ ਦਾ ਕ੍ਰਿਸ਼ਮਾ ਕੀਤਾ ਹੋਇਆ ਹੈ। ਇਹ ਕ੍ਰਿਸ਼ਮਾ ਕਰਨ ਵਾਲੇ ਮੇਰੇ ਇਕ ਹੋਰ ਨਾਮਧਾਰੀ ਮਿੱਤਰ ਪ੍ਰੀਤਮ ਸਿੰਘ ਕਵੀ ਸਨ। ਮੈਂ ਉਹਨਾਂ ਨੂੰ ਕਹਿੰਦਾ ਹੁੰਦਾ ਸੀ, ਤੁਹਾਡੀ ਲੀਲ੍ਹਾ ਅਪਰ-ਅਪਾਰ ਹੈ ਕਿਉਂਕਿ ਤੁਹਾਡੇ ਲਈ ਧਾਰਨ ਕਰਨੇ ਜ਼ਰੂਰੀ ਪੰਜ ਕੱਕਿਆਂ ਤੋਂ ਅੱਗੇ ਵਧ ਕੇ ਤੁਸੀਂ ਛੇਵਾਂ ਕੱਕਾ 'ਕਮਿਊਨਿਸਟ' ਧਾਰਨ ਕੀਤਾ ਹੋਇਆ ਹੈ! ਇਹੋ ਗੱਲ ਮੈਂ ਵਿਰਕ ਜੀ ਨੂੰ ਆਖਦਾ ਹਾਂ। ਉਹ ਜਿੰਨੇ ਸਿਦਕੀ ਨਾਮਧਾਰੀ ਹਨ, ਓਨੇਂ ਹੀ ਸਿਦਕੀ ਕਮਿਊਨਿਸਟ ਹਨ। ਉਹ ਸਰਸਾ ਜ਼ਿਲੇ ਦੇ ਭਾਰਤੀ ਕਮਿਊਨਿਸਟ ਪਾਰਟੀ ਦੇ ਸਕੱਤਰ ਹਨ। ਭਲੇ ਸਮਿਆਂ ਵਿਚ ਇਕ ਵਾਰ ਉਹ ਸੋਵੀਅਤ ਯੂਨੀਅਨ ਦੀ ਹੱਜ ਵੀ ਕਰ ਆਏ ਸਨ। ਅਜੇ ਪਿੱਛੇ ਜਿਹੇ ਹੀ ਦਿੱਲੀ ਵਿਚ ਉਹਨਾਂ ਨਾਲ ਮੁਲਾਕਾਤ ਹੋਈ। ਜਦੋਂ ਮੈਂ ਕਿਸੇ ਸਮੇਂ ਪੰਜਾਬ ਵਿਚ ਤੇ ਕਿਸੇ ਹੱਦ ਤੱਕ ਹਰਿਆਣੇ ਵਿਚ ਵੀ ਚੜ੍ਹਤ ਉੱਤੇ ਰਹੀ ਕਮਿਊਨਿਸਟ ਪਾਰਟੀ ਦੀ ਅਜੋਕੀ ਅਸਲੋਂ ਹੀ ਪਤਲੀ ਜਥੇਬੰਦਕ ਹਾਲਤ ਦੇ ਹਵਾਲੇ ਨਾਲ ਉਹਨਾਂ ਦੀ ਵਿਚਾਰਧਾਰਕ ਅਡੋਲਤਾ ਦੀ ਪ੍ਰਸੰਸਾ ਕੀਤੀ, ਉਹ ਬੋਲੇ, ਹਾਲਤਾਂ ਕੁਛ ਵੀ ਹੋਣ, ਸਿੱਖੀ ਤੇ ਵਿਚਾਰਧਾਰਾ, ਹੁਣ ਤਾਂ ਦੋਵੇਂ ਸਵਾਸਾਂ ਨਾਲ ਹੀ ਨਿਭਣਗੀਆਂ!

ਸੂਬਾ ਹੁਕਮਾ ਸਿੰਘ ਬਾਰੇ ਕੋਈ ਨਿੱਗਰ ਜਾਣਕਾਰੀ ਮਿਲਣ ਦੀ ਮੇਰੀ ਚਿਰਾਂ-ਪੁਰਾਣੀ ਇੱਛਾ ਸੁਭਾਵਿਕ ਹੀ ਵਿਰਕ ਜੀ ਦੇ ਇਸ ਲੇਖ ਨੇ ਪੂਰੀ ਕਰ ਦਿੱਤੀ। ਲੇਖਕ ਨੇ ਇਹ ਲੇਖ ਨਿਸਚੇ ਹੀ ਕਾਫ਼ੀ ਤੱਥ-ਪਾਰਖੂ ਖੋਜ ਦੇ ਆਧਾਰ ਉੱਤੇ ਲਿਖਿਆ ਹੋਇਆ ਸੀ। ਉਹਨਾਂ ਦੀ ਇਹ ਖੋਜ ਸਾਡੇ ਬਜ਼ੁਰਗਾਂ ਵੱਲੋਂ ਅਤੇ ਪੰਛੀ ਜੀ ਵੱਲੋਂ ਦੱਸੀਆਂ ਗਈਆਂ ਗੱਲਾਂ ਨਾਲ ਮਿਲ ਕੇ ਸੂਬਾ ਜੀ ਦੀ ਵਾਹਵਾ ਵੇਰਵੇ-ਭਰਪੂਰ ਜੀਵਨ-ਕਥਾ ਸਿਰਜਣ ਵਿਚ ਬੜੀ ਸਹਾਈ ਰਹੀ।

੧੮੫੭ ਈਸਵੀ ਵਿਚ ਸਤਿਗੁਰੂ ਰਾਮ ਸਿੰਘ ਵੱਲੋਂ ਕੂਕਾ ਸਜਾਏ ਜਾਣ ਸਮੇਂ ਉਹ ਵੀਹ ਸਾਲ ਦਾ ਸੀ। ਉਹਦੇ ਆਪਣੇ ਦੱਸਣ ਅਨੁਸਾਰ ਉਸਤੋਂ ਪੰਜ ਸਾਲ ਪਹਿਲਾਂ ਤੋਂ ਹੀ, ਜਦੋਂ ਉਹ ਨਿਰਮਲਾ ਸਾਧੂ ਬਣ ਗਿਆ ਸੀ, ਉਹ ਆਪਣੇ ਪਿੰਡ ਪਿੱਥੋ ਨਹੀਂ ਸੀ ਰਿਹਾ। ਭਾਵ ਨਿਰਮਲਾ ਸਾਧੂ ਹੁੰਦਿਆਂ ਉਹ ਪਿੰਡ ਤੋਂ ਦੂਰ ਦੇ ਕਿਸੇ ਡੇਰੇ ਵਿਚ ਰਹਿੰਦਾ ਰਿਹਾ ਸੀ। ਇਸਦੀ ਪੁਸ਼ਟੀ ਇਸ ਤੱਥ ਤੋਂ ਵੀ ਹੋ ਜਾਂਦੀ ਹੈ ਕਿ ਇਕ ਤਾਂ ਪਿੰਡਾਂ ਦੇ ਸਾਧ ਬਣਨ ਵਾਲੇ ਵਿਅਕਤੀ, ਉਹਨਾਂ ਦੇ ਸਾਧ ਬਣਨ ਦਾ ਕਾਰਨ ਕੁਛ ਵੀ ਹੋਵੇ, ਆਮ ਕਰਕੇ ਆਪਣੇ ਹੀ ਪਿੰਡ ਵਿਚ ਨਹੀਂ ਸਨ ਰਹਿੰਦੇ; ਦੂਜੇ, ਸਾਡੇ ਪਿੰਡ ਵਿਚ ਨਿਰਮਲੇ ਸਾਧੂਆਂ ਦਾ ਤਾਂ ਕੋਈ ਡੇਰਾ ਹੀ ਨਹੀਂ ਸੀ। ਜਿਵੇਂ ਅਸੀਂ ਜਾਣਦੇ ਹਾਂ, ਨਿਰਮਲੇ ਸਾਧੂਆਂ ਦਾ ਪ੍ਰੰਪਰਕ ਕਾਰਜ ਬਾਣੀ ਦਾ ਪਸਾਰ-ਪ੍ਰਚਾਰ ਸੀ। ਜਾਪਦਾ ਹੈ, ਹੁਕਮਾ ਸਿੰਘ ਨੂੰ ਸ਼ਬਦ ਦੀ ਸੋਝੀ ਅਤੇ ਕਲਮ ਦੀ ਜਾਚ ਨਿਰਮਲਿਆਂ ਦੇ ਡੇਰੇ ਰਹਿੰਦਿਆਂ ਹੀ ਆ ਗਈ ਹੋਵੇਗੀ ਜੋ ਪਿੱਛੋਂ ਭੈਣੀ ਸਾਹਿਬ ਵਿਖੇ ਲਿਖਾਰੀ ਥਾਪੇ ਜਾਣ ਵਿਚ ਸਹਾਈ ਰਹੀ ਹੋਵੇਗੀ। ਉਥੇ ਉਹਦੇ ਜ਼ਿੰਮੇ ਲੱਗੇ ਕਾਰਜ ਸਦਕਾ ਇਹ ਨਿਸਚੇ ਹੀ ਹੋਰ ਪਰਪੱਕ ਹੋ ਗਈ ਹੋਵੇਗੀ। ਇਹ ਗੱਲ ਉਹਦੀ ਲਗਨ, ਈਮਾਨਦਾਰੀ ਅਤੇ ਜ਼ਿੰਮੇ ਲੱਗਿਆ ਕੰਮ ਭਲੀਭਾਂਤ ਪੂਰਾ ਕਰਨ ਦੀ ਕੁਸ਼ਲਤਾ ਦੀ ਦੱਸ ਪਾਉਂਦੀ ਹੈ ਕਿ ਕੂਕਾ ਸਜਣ ਦੇ ਨੌਂ ਸਾਲਾਂ ਵਿਚ ਹੀ ਉਹ ਸਾਧਾਰਨ ਹੈਸੀਅਤ ਤੋਂ ਸਤਿਗੁਰੂ ਰਾਮ

ਸਿੰਘ ਜੀ ਦਾ ਨਿੱਜੀ ਸਹਾਇਕ ਤੇ ਫੇਰ ਹਜ਼ੂਰੀ ਸੂਬਾ ਬਣ ਗਿਆ।

ਨਾਮਧਾਰੀ ਸੂਬੇ ਨਿਸਚਿਤ ਇਲਾਕਿਆਂ ਦੇ ਧਾਰਮਿਕ ਪ੍ਰਬੰਧਕਾਂ-ਪ੍ਰਚਾਰਕਾਂ ਵਜੋਂ ਥਾਪੇ ਗਏ ਸਨ। ਕਿਤੇ ਕਿਤੇ ਸੂਬਾ ਹੁਕਮਾ ਸਿੰਘ ਦਾ ਨਾਂ ਵੀ ਕੁਛ ਇਲਾਕਿਆਂ ਵਿਚ ਧਾਰਮਿਕ ਕੰਮਾਂ ਨਾਲ ਜੁੜਿਆ ਹੋਇਆ ਮਿਲਦਾ ਹੈ। ਉਹ ਆਪ ਵੀ ਭੈਣੀ ਸਾਹਿਬ ਵਿਖੇ ਰਹਿੰਦਿਆਂ ਨਾਮ-ਅਭਿਲਾਖੀਆਂ ਦੀ ਬੇਨਤੀ ਉੱਤੇ ਉਹਨਾਂ ਨੂੰ ਨਾਮ ਦੇ ਦਿੰਦਾ ਹੋਣ ਦੀ ਗੱਲ ਕਰਦਾ ਹੈ। ਇਹ ਤੱਥ ਭੈਣੀ ਸਾਹਿਬ ਵਿਖੇ ਉਹਦੀ ਹੈਸੀਅਤ ਦੇ ਮਹੱਤਵ ਦਾ ਲਖਾਇਕ ਹੈ। ਪਰ ਜਾਪਦਾ ਹੈ, ਉਸਦਾ ਮੁੱਖ ਕਾਰਜ ਦੂਜੇ ਸੂਬਿਆਂ ਵਾਲਾ ਨਹੀਂ ਸੀ ਸਗੋਂ ਭੈਣੀ ਸਾਹਿਬ ਵਿਖੇ ਰਹਿ ਕੇ ਜਾਂ ਜੇ ਸਤਿਗੁਰੂ ਜੀ ਕਿਤੇ ਬਾਹਰ ਜਾਣ, ਉਹਨਾਂ ਦੇ ਨਾਲ ਜਾ ਕੇ ਆਪਣਾ ਹਜ਼ੂਰੀ ਸੇਵਕ ਵਾਲਾ ਕਾਰਜ ਨਿਭਾਉਣਾ ਸੀ। ਜਦੋਂ ੧੮੬੭ ਈਸਵੀ ਵਿਚ ਸਤਿਗੁਰੂ ਰਾਮ ਸਿੰਘ ਹਕੂਮਤੀ ਰੋਕਾਂ ਨੂੰ ਉਲੰਘ ਕੇ ਬਾਗ਼ੀਆਨਾ ਰਉਂ ਵਿਚ ਆਨੰਦਪੁਰ ਸਾਹਿਬ ਦੇ ਹੋਲੇ ਅਤੇ ਅੰਮ੍ਰਿਤਸਰ ਦੀ ਦੀਵਾਲੀ ਵਿਚ ਸ਼ਾਮਲ ਹੋਏ, ਦੋਵੇਂ ਵਾਰ ਹੁਕਮਾ ਸਿੰਘ ਉਹਨਾਂ ਦੇ ਨਾਲ ਸੀ। ਇਸੇ ਕਰਕੇ ਜ਼ਿਲ੍ਹਾ ਫ਼ੀਰੋਜ਼ਪੁਰ ਦੇ ਤਤਕਾਲੀ ਪੁਲਿਸ ਕਪਤਾਨ ਆਰ. ਐਚ. ਵਾਲ ਮੇਜਰ ਨੇ ੩੦ ਮਾਰਚ ੧੮੭੨ ਨੂੰ ਉਸ ਬਾਰੇ ਵੇਰਵਾ ਦਰਜ ਕਰਦਿਆਂ ਟਿੱਪਣੀ ਵਾਲੇ ਖਾਨੇ ਵਿਚ ਠੀਕ ਹੀ ਲਿਖਿਆ ਸੀ:"ਇਹ ਆਦਮੀ ਹਰ ਸਮੇਂ ਰਾਮ ਸਿੰਘ ਦੇ ਨਾਲ ਹੀ ਰਹਿੰਦਾ ਹੈ।"

੧੮ ਜਨਵਰੀ ੧੮੭੨ ਨੂੰ ਉਹਨੂੰ ਜਲਾਵਤਨ ਕਰ ਕੇ ਸਤਿਗੁਰੂ ਜੀ ਦੇ ਪਿੱਛੇ ਪਿੱਛੇ ਅਲਾਹਬਾਦ ਦੇ ਨੇੜੇ ਚੁਨਾਰ ਦੇ ਕਿਲ੍ਹੇ ਵਿਚ ਡੱਕ ਦਿੱਤਾ ਗਿਆ। ਜਾਪਦਾ ਹੈ, ਹਜ਼ੂਰੀ ਸੂਬਾ ਹੋਣ ਤੋਂ ਇਲਾਵਾ 'ਬਾਗ਼ੀਆਨਾ ਭਾਵਨਾ ਵਾਲੀਆਂ ਲਿਖਤਾਂ' ਦਾ ਲਿਖਾਰੀ ਹੋਣਾ ਵੀ ਉਹਦੇ ਦੋਸ਼ਾਂ ਵਿਚ ਸ਼ਾਮਲ ਸੀ। ਅਪਰੈਲ ੧੮੭੨ ਵਿਚ ਅੰਗਰੇਜ਼ ਅਧਿਕਾਰੀ ਜੇ. ਡਬਲਯੂ. ਮੈਕਨੇਬ ਸਾਹਮਣੇ ਉਹ ਆਪਣੀ ਜਾਣਕਾਰੀ "ਹੁਕਮਾ ਸਿੰਘ, ਪਿੰਡ ਪਿੱਥੋ, ਰਿਆਸਤ ਨਾਭਾ, ਉਮਰ ੩੫ ਸਾਲ, ਜਾਤ ਜੱਟ" ਵਜੋਂ ਦਰਜ ਕਰਵਾਉਂਦਾ ਹੈ। ਇਸਤੋਂ ਉਹਦਾ ਜਨਮ ੧੮੩੭ ਈਸਵੀ ਦਾ ਸਪੱਸ਼ਟ ਹੁੰਦਾ ਹੈ, ਭਾਵ ਉਹ ਮੈਥੋਂ ਪੂਰੀ ਇਕ ਸਦੀ ਵੱਡਾ ਸੀ। ਵਿਰਕ ਜੀ ਨੇ ਇਸ ਬਿਆਨ ਦੀ ਜੋ ਟੂਕ ਅੰਗਰੇਜ਼ੀ ਵਿਚੋਂ ਅਨੁਵਾਦ ਕਰ ਕੇ ਦਿੱਤੀ ਹੈ, ਉਹ ਸੰਖੇਪ ਹੋਣ ਦੇ ਬਾਵਜੂਦ ਬੜੀ ਹੀ ਮਹੱਤਵਪੂਰਨ ਹੈ:"ਮੈਨੂੰ ਸਤਿਗੁਰੂ ਰਾਮ ਸਿੰਘ ਨੇ ਸੰਮਤ ੧੯੧੪ ਵਿਚ ਭੈਣੀ ਸਾਹਿਬ ਵਿਖੇ ਕੂਕਾ ਬਣਾਇਆ ਸੀ ਅਤੇ ਸੰਮਤ ੧੯੨੩ ਵਿਚ ਮੈਨੂੰ ਸੂਬਾ ਥਾਪ ਦਿੱਤਾ ਗਿਆ ਸੀ। ਕੂਕਾ ਬਨਣ ਤੋਂ ਪਹਿਲਾਂ ਮੈਂ ਨਿਰਮਲਾ ਸਾਧੂ ਹੁੰਦਾ ਸੀ। ਪਿਛਲੇ ਵੀਹ ਸਾਲਾਂ ਵਿਚ ਮੈਂ ਆਪਣੇ ਪਿੰਡ ਕਦੀ-ਕਦਾਈਂ ਹੀ ਗਿਆ ਹੋਵਾਂਗਾ। ਮੈਂ ਘਰ-ਪਰਿਵਾਰ ਨਹੀਂ ਵਸਾਇਆ ਹੋਇਆ। ਮੈਂ ਭੈਣੀ ਸਾਹਿਬ ਵਿਖੇ ਹੀ ਰਹਿੰਦਾ ਹਾਂ ਅਤੇ ਪਵਿੱਤਰ ਪੁਸਤਕਾਂ ਦੇ ਉਤਾਰੇ ਕਰਦਾ ਹਾਂ। ਜੇ ਕੋਈ ਨਾਮ-ਅਭਿਲਾਖੀ ਬੇਨਤੀ ਕਰਦਾ ਹੈ, ਮੈਂ ਉਹਨੂੰ ਨਾਮ ਦੇ ਦਿੰਦਾ ਹਾਂ।" (ਸੰਮਤ ੧੯੧੪ ਦਾ ੧੮੫੭-੫੮ ਈਸਵੀ ਅਤੇ ਸੰਮਤ ੧੯੨੩ ਦਾ ੧੮੬੬-੬੭ ਈਸਵੀ ਬਣਦਾ ਹੈ।)

ਕੁਛ ਸਤਰਾਂ ਦੀ ਇਹ ਟੂਕ ਉਹਦੇ ਜੀਵਨ ਬਾਰੇ ਜਾਣਕਾਰੀ ਤਾਂ ਦਿੰਦੀ ਹੀ ਹੈ, ਇਸਤੋਂ ਵੀ ਵੱਡੀ ਗੱਲ ਇਸਦਾ ਗੁੰਦਵਾਂ ਸਾਹਿਤਕ ਰੂਪ ਹੈ। ਆਪਣੇ ਏਨੇਂ ਲੰਮੇ ਜੀਵਨ ਦਾ ਪੂਰਾ ਪੰਧ ਏਨੇਂ ਥੋੜ੍ਹੇ ਸ਼ਬਦਾਂ ਵਿਚ ਸਮੇਟ ਦੇਣਾ ਉਹਦੀ ਭਾਸ਼ਾਈ ਸੂਝ ਤੇ ਸਮਰੱਥਾ ਦਾ ਸੂਚਕ ਵੀ ਹੈ ਅਤੇ ਉਹਦੀ ਪੇਸ਼ਕਾਰੀ ਦੀ ਨਿਪੁੰਨਤਾ ਦਾ ਵੀ। ਭਾਵੇਂ ਉਹਦੀ ਕੋਈ ਮੌਲਕ ਲਿਖਤ ਤਾਂ ਸਾਨੂੰ ਪ੍ਰਾਪਤ ਨਹੀਂ ਹੋ ਸਕੀ, ਤਾਂ ਵੀ ਇਕ ਲੱਖਣ ਤਾਂ ਸਹੀ ਹੋਣ ਦੇ ਪੂਰੇ ਨਿਹਚੇ ਨਾਲ ਲਾਇਆ ਜਾ ਸਕਦਾ ਹੈ। ਭੈਣੀ ਸਾਹਿਬ ਰਹਿੰਦਿਆਂ ਸਤਿਗੁਰੂ ਰਾਮ ਸਿੰਘ ਜੀ ਜੋ ਚਿੱਠੀਆਂ, ਸੰਦੇਸ਼ ਤੇ ਆਦੇਸ਼ ਸਿੱਖਾਂ ਤੇ ਸੰਗਤਾਂ ਨੂੰ ਭੇਜਦੇ ਹੋਣਗੇ ਜਾਂ ਹੋਰ ਕੁਛ ਲਿਖਣਾ ਚਾਹੁੰਦੇ ਹੋਣਗੇ, ਉਹ ਸਾਰ ਰੂਪ ਵਿਚ ਉਹਨੂੰ ਦੱਸ ਦਿੰਦੇ ਹੋਣਗੇ ਤੇ ਉਹ ਅੱਗੋਂ ਉਸਨੂੰ ਜਚਦਾ ਸ਼ਬਦੀ ਜਾਮਾ ਪੁਆ ਦਿੰਦਾ ਹੋਵੇਗਾ। ਉਪਰੋਕਤ ਟੂਕ ਵਿਚ ਦਿਸਦੀ ਸ਼ਬਦ-ਸੂਝ ਅਜਿਹੇ ਚਿਰ-ਅਭਿਆਸ ਤੋਂ ਬਿਨਾਂ ਆਉਣੀ ਅਸੰਭਵ ਹੈ। ਇਉਂ ਉਹਦਾ ਸਥਾਨ ਹੂਬਹੂ ਉਤਾਰਾ ਕਰਨ ਵਾਲੇ ਲਿਖਾਰੀ ਤੋਂ ਕੁਛ ਵੱਧ ਅਜਿਹੇ ਲੇਖਕ ਦਾ ਹੈ ਜੋ ਸਤਿਗੁਰੂ ਰਾਮ ਸਿੰਘ ਵੱਲੋਂ ਸਾਰ ਰੂਪ ਵਿਚ ਦੱਸੀ ਗਈ ਗੱਲ ਨੂੰ ਸਹੀ-ਸਪੱਸ਼ਟ ਭਾਸ਼ਾਈ ਰੂਪ ਦਿੰਦਾ ਸੀ। ਅੰਗਰੇਜ਼ੀ ਵਿਚ 'ਸਿੱਖਾਂ ਦੀ ਪਵਿੱਤਰ ਪੁਸਤਕ' ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਕਿਹਾ ਜਾਂਦਾ ਹੈ। ਇਥੇ ਉਹਦੀ ਗੱਲ ਸੁਣ ਕੇ ਮੈਕਨੇਬ ਵੱਲੋਂ ਬਹੁਵਚਨ 'ਪੁਸਤਕਾਂ' ਵਰਤੇ ਜਾਣਾ ਦਰਸਾਉਂਦਾ ਹੈ ਕਿ ਉਹ ਬੀੜ ਤੋਂ ਇਲਾਵਾ ਦਸਵੇਂ ਗੁਰੂ ਜੀ ਦੀਆਂ ਬੀਰ-ਰਸੀ ਰਚਨਾਵਾਂ ਆਦਿ ਦੇ ਵੀ ਉਤਾਰੇ ਕਰਦਾ ਹੁੰਦਾ ਸੀ।

ਭਾਵੇਂ ਅੰਗਰੇਜ਼ ਹਾਕਮ ਕੂਕਿਆਂ ਨੂੰ ਦ੍ਰਿੜ੍ਹ ਹਕੂਮਤ-ਵਿਰੋਧੀ ਮੰਨਦੇ ਸਨ ਪਰ ਮੈਕਨੇਬ ਨੂੰ ਉਹਦੀਆਂ ਹੋਰ ਸਰਗਰਮੀਆਂ ਨਾਲੋਂ ਸੂਬਾ ਹੁਕਮਾ ਸਿੰਘ ਦਾ ਕਲਮ ਨਾਲ ਨਾਤਾ ਵਧੇਰੇ ਪੀਡਾ ਦਿੱਸਿਆ ਲਗਦਾ ਹੈ। ਉਹਦੇ ਉਪਰੋਕਤ ਬਿਆਨ ਨਾਲ ਦਿੱਤੀ ਆਪਣੀ ੨੩ ਅਪਰੈਲ ੧੮੭੨ ਦੀ ਟਿੱਪਣੀ ਵਿਚ ਉਹ ਲਿਖਦਾ ਹੈ:"ਹੁਕਮਾ ਸਿੰਘ...ਕਈ ਵਰ੍ਹਿਆਂ ਤੋਂ ਰਾਮ ਸਿੰਘ ਦਾ ਨਿਕਟਵਰਤੀ ਨਿੱਜੀ ਸੇਵਕ ਚਲਿਆ ਆ ਰਿਹਾ ਹੈ ਅਤੇ ਉਸਨੂੰ ਪੋਥੀਆਂ ਦੇ ਉਤਾਰੇ ਕਰਨ ਦਾ ਕਾਰਜ ਸੌਂਪਿਆ ਗਿਆ ਹੈ।...ਮੈਂ ਸਮਝਦਾ ਹਾਂ, ਜੇ ਸਭ ਠੀਕ-ਠਾਕ ਰਹੇ ਤਾਂ ਉਸ ਨੂੰ

ਇਕ ਸਾਲ ਦੇ ਸਮੇਂ ਮਗਰੋਂ ਵਾਪਸ ਭੇਜਿਆ ਜਾ ਸਕਦਾ ਹੈ। ਉਹ ਨਾਭੇ ਦੇ ਰਾਜੇ ਦੇ ਹਵਾਲੇ ਕੀਤਾ ਜਾ ਸਕਦਾ ਹੈ ਜੋ ਇਹ ਗੱਲ ਪੱਕੀ ਕਰੇਗਾ ਕਿ ਇਹ ਪੁਲਿਸ ਦੀ ਨਿਗਰਾਨੀ ਹੇਠ ਆਪਣੇ ਪਿੰਡ ਪਿੱਥੋ ਵਿਚ ਚੁੱਪਚਾਪ ਦਿਨਕਟੀ ਕਰਦਾ ਰਹੇ, ਕੋਈ ਸਭਾ ਜਾਂ ਦੀਵਾਨ ਨਾ ਕਰੇ ਅਤੇ ਨਾ ਹੀ ਸਮਾਗਮਾਂ ਵਿਚ ਹਿੱਸਾ ਲਵੇ।" ਪਰ ਦੂਜੇ ਅਧਿਕਾਰੀਆਂ ਦੀ ਉਸ ਬਾਰੇ ਰਾਇ ਵੱਖਰੀ ਜਾਪਦੀ ਹੈ ਕਿਉਂਕਿ ਉਹ ਉਹਨੂੰ ਹੋਰ ਕੂਕਿਆਂ ਜਿੰਨਾ ਹੀ ਖ਼ਤਰਨਾਕ ਸਮਝਦੇ ਹਨ ਅਤੇ ਮੈਕਨੇਬ ਜਿਹੇ ਆਪਣੇ ਹੀ ਇਕ ਵੱਡੇ ਅਧਿਕਾਰੀ ਦੀ ਰਾਇ ਨੂੰ ਅੱਖੋਂ ਉਹਲੇ ਕਰ ਕੇ ਬਹੁਤ ਵੱਧ ਸਜ਼ਾ ਦਾ ਭਾਗੀ ਬਣਾਉਂਦੇ ਹਨ। ਉਹਨੂੰ ਪੂਰੇ ਪੰਦਰਾਂ ਸਾਲ ਇਕ ਮਹੀਨਾ ਚੁਨਾਰ ਦੇ ਕਿਲੇ ਵਿਚ ਕੈਦ ਰੱਖ ਕੇ ਆਖ਼ਰ ੧੭ ਫ਼ਰਵਰੀ ੧੮੮੭ ਨੂੰ ਪੰਜਾਬ ਦੀ ਗੱਡੀ ਚਾੜ੍ਹਿਆ ਗਿਆ। ਰਿਹਾਈ ਸਮੇਂ ਉਹਨੂੰ ਇਹ ਪਾਬੰਦੀ ਵੀ ਸੁਣਾ ਦਿੱਤੀ ਗਈ ਕਿ ਉਹ ਆਪਣੇ ਰਹਿਣ ਲਈ ਕਿਸੇ ਇਕ ਪਿੰਡ ਦੀ ਚੋਣ ਕਰੇਗਾ ਅਤੇ ਉਸਤੋਂ ਬਾਹਰ ਜਾਣ ਦੀ ਲੋੜ ਪੈਣ ਸਮੇਂ ਜ਼ਿਲੇ ਦੇ ਡਿਪਟੀ ਕਮਿਸ਼ਨਰ ਜਾਂ ਪੁਲਿਸ ਕਪਤਾਨ ਦੀ ਅਗੇਤੀ ਆਗਿਆ ਲਵੇਗਾ।

ਭੈਣੀ ਸਾਹਿਬ ਉਸ ਸਮੇਂ ਅੰਗਰੇਜ਼ੀ ਜਬਰ ਦਾ ਪੱਕਾ ਨਿਸ਼ਾਨਾ ਬਣ ਚੁੱਕਿਆ ਸੀ। ਚੁਨਾਰ ਤੋਂ ਪਰਤ ਕੇ ਸੂਬਾ ਹੁਕਮਾ ਸਿੰਘ ਦਾ ਉਥੇ ਨਾ ਜਾਣਾ ਤਾਂ ਸਮਝ ਆਉਂਦਾ ਹੀ ਹੈ, ਆਪਣੇ ਜੱਦੀ ਪਿੰਡ ਪਿੱਥੋ ਨਾ ਜਾਣ ਦਾ ਵੀ ਉਹਦਾ ਇਹੋ ਕਾਰਨ ਲਗਦਾ ਹੈ। ੫ ਅਗਸਤ ੧੮੭੧ ਨੂੰ ਬੱਸੀਆਂ ਦੀ ਕੋਠੀ ਵਿਚ ਫਾਂਸੀ ਲਾਏ ਗਏ ਰਾਇਕੋਟ ਦੇ ਸਾਕੇ ਵਾਲੇ ਨਾਮਧਾਰੀ ਮੰਗਲ ਸਿੰਘ ਭੁੱਲਰ, ਮਸਤਾਨ ਸਿੰਘ ਭੁੱਲਰ ਤੇ ਗੁਰਮੁਖ ਸਿੰਘ ਮੁਹਾਰ ਅਤੇ ੧੮ ਜਨਵਰੀ ੧੮੭੨ ਨੂੰ ਮਾਲੇਰਕੋਟਲੇ ਦੇ ਸਾਕੇ ਕਾਰਨ ਸ਼ਹੀਦ ਹੋਣ ਵਾਲਾ ਹੀਰਾ ਸਿੰਘ, ਚਾਰੇ ਪਿੰਡ ਪਿੱਥੋ ਦੇ ਸਨ। ਮੇਰੇ ਬਾਪੂ ਜੀ ਦਾ ਜਨਮ ਇਸ ਘਟਨਾ ਤੋਂ ਕੋਈ ਵੀਹ ਸਾਲ ਮਗਰੋਂ ਹੋਇਆ ਸੀ। ਅਰਥਾਤ, ਉਹਨਾਂ ਨੂੰ ਆਪਣੇ ਪਰਿਵਾਰ ਦੇ ਵੱਡਿਆਂ ਤੋਂ ਇਹਨਾਂ ਸ਼ਹੀਦਾਂ ਬਾਰੇ ਸਿੱਧੀ, ਅੱਖੀਂ ਡਿੱਠੀ ਜਾਣਕਾਰੀ ਪ੍ਰਾਪਤ ਹੋਈ ਜੋ ਅੱਗੋਂ ਉਹਨਾਂ ਤੋਂ ਮੈਨੂੰ ਮਿਲ ਸਕੀ।

ਬਾਪੂ ਜੀ ਉਹਨਾਂ ਸ਼ਹੀਦਾਂ ਦੇ ਪਰਿਵਾਰਾਂ ਬਾਰੇ ਵੀ ਦਸਦੇ ਹੁੰਦੇ ਸਨ। ਉਹ ਇਹ ਵੀ ਦਸਦੇ ਸਨ ਕਿ ਰਾਇਕੋਟ ਦੇ ਸਾਕੇ ਵਾਲੇ ਤਿੰਨਾਂ ਸ਼ਹੀਦਾਂ ਦੀਆਂ ਦੇਹਾਂ ਨੂੰ ਇਕ ਬਲ੍ਹਦ-ਗੱਡੇ ਵਿਚ ਪਾ ਕੇ ਪਿੰਡ ਲਿਆਂਦਾ ਗਿਆ ਸੀ ਅਤੇ ਉਹਨਾਂ ਦਾ ਇਕੋ ਥਾਂ ਇਕੱਠਾ ਸਸਕਾਰ ਕੀਤਾ ਗਿਆ ਸੀ। ਜਦੋਂ ਕੁਝ ਵੱਡੇ ਹੋ ਕੇ ਇਹਨਾਂ ਗੱਲਾਂ ਦੀ ਸੋਝੀ ਆਉਣ ਲੱਗੀ, ਮੇਰੇ ਪੁੱਛੇ ਤੋਂ ਬਾਪੂ ਜੀ ਨੇ ਸਿਵਿਆਂ ਵਿਚ ਉਹਨਾਂ ਦੇ ਸਸਕਾਰ ਵਾਲੀ ਥਾਂ ਵੀ ਦਿਖਾਈ ਸੀ। ਇਕੱਠੀਆਂ ਤਿੰਨ ਦੇਹਾਂ ਦੇ ਸਸਕਾਰ ਦੀ ਅਗਨੀ ਨਾਲ ਰੜ੍ਹੀ ਹੋਈ ਉਹ ਥਾਂ ਉਸ ਸਮੇਂ ਵੀ ਬਾਕੀ ਧਰਤੀ ਨਾਲੋਂ ਵੱਖਰੀ ਪਛਾਣੀ ਜਾਂਦੀ ਸੀ। ਕੁਝ ਸਾਲ ਪਹਿਲਾਂ ਇਸ ਥਾਂ ਉੱਤੇ ਚੰਗੀ ਸੁਹਣੀ ਯਾਦਗਾਰ ਬਣਾ ਦਿੱਤੀ ਗਈ ਸੀ। ਇਸ ਯਾਦਗਾਰ ਵਿਖੇ ਹਰ ਸਾਲ ਮੇਲਾ ਵੀ ਲਗਦਾ ਹੈ।

ਰੱਬ ਜਾਣੇ, ਇਹਨਾਂ ਸ਼ਹੀਦਾਂ ਨੂੰ ਨਾਮਧਾਰੀ ਪੰਥ ਨਾਲ ਜੋੜਨ ਵਿਚ ਹੁਕਮਾ ਸਿੰਘ ਦੀ ਕਿੰਨੀ ਕੁ ਭੂਮਿਕਾ ਸੀ, ਕਿਉਂਕਿ ਅਜਿਹੀ ਜਾਣਕਾਰੀ ਕਿਤੋਂ ਪ੍ਰਾਪਤ ਨਹੀਂ। ਵੈਸੇ ਤਾਂ ਅਨੇਕ ਨਾਮਧਾਰੀ ਉਸ ਸੰਗਰਾਮੀ ਦੌਰ ਵਿਚ ਘਰਬਾਰ ਦਾ ਮੋਹ ਤਿਆਗ ਕੇ ਹੀ ਇਸ ਮਾਰਗ ਤੁਰਦੇ ਸਨ। ਸਤਿਗੁਰੂ ਰਾਮ ਸਿੰਘ ਦੇ ਆਨੰਦਪੁਰ ਸਾਹਿਬ ਪੁੱਜਣ ਸੰਬੰਧੀ ਪੁਲਿਸ ਇੰਸਪੈਕਟਰ ਮੀਆਂ ਫ਼ਜ਼ਲ ਹੁਸੈਨ ਦੀ ਰਿਪੋਰਟ ਸੂਬਿਆਂ ਦਾ ਜ਼ਿਕਰ ਕਰਦਿਆਂ ਇਸ ਤੱਥ ਨੂੰ ਸਪੱਸ਼ਟ ਕਰ ਦਿੰਦੀ ਹੈ:"ਮੈਂ ਇਹਨਾਂ ਦੇ ਪਿੰਡਾਂ ਦਾ ਪਤਾ ਕਰਨ ਲਈ ਕਈ ਵਾਰ ਜਤਨ ਕੀਤਾ ਪਰ ਸਫਲਤਾ ਨਾ ਮਿਲੀ। ਇਸ ਬਾਬਤ ਮੈਨੂੰ ਹਰ ਇਕ ਨੇ ਇਹੋ ਹੀ ਉੱਤਰ ਦਿੱਤਾ ਕਿ 'ਜਦੋਂ ਤੋਂ ਅਸੀਂ ਕੂਕੇ ਹੋਏ ਹਾਂ, ਅਸੀਂ ਆਪਣੇ ਪਿੰਡ ਭੁਲਾ ਛੱਡੇ ਹਨ। ਹੁਣ ਤਾਂ ਸਿਰਫ਼ ਏਨਾਂ ਹੀ ਜਾਣਦੇ ਹਾਂ ਕਿ ਸਾਡਾ ਪਿੰਡ ਭੈਣੀ ਸਾਹਿਬ ਹੈ ਤੇ ਸਾਡੇ ਪਿਤਾ ਸਤਿਗੁਰੂ ਰਾਮ ਸਿੰਘ ਜੀ ਹਨ'।" ਪਰ ਇਹ ਗੱਲ ਸੰਭਾਵਨਾ ਦੀਆਂ ਸੀਮਾਵਾਂ ਤੋਂ ਬਾਹਰ ਨਹੀਂ ਲਗਦੀ ਕਿ ਇਹ ਜਾਣਕਾਰੀ ਦਿੰਦਿਆਂ ਉਹ ਭੈਣੀ ਸਾਹਿਬ ਅਤੇ ਸਤਿਗੁਰੂ ਰਾਮ ਸਿੰਘ ਜੀ ਲਈ ਸ਼ਰਧਾ ਪਰਗਟਾਉਣ ਦੇ ਨਾਲ ਨਾਲ ਹਕੂਮਤ ਤੋਂ ਆਪਣੀ ਅਸਲ ਪਛਾਣ ਛੁਪਾਉਣ ਦੇ ਅਤੇ ਇਉਂ ਪਿੱਛੇ, ਪਿੰਡ ਵਿਚਲੇ ਆਪਣੇ ਪਰਿਵਾਰ ਤੇ ਹੋਰ ਸਕੇ-ਸੰਬੰਧੀਆਂ ਨੂੰ ਹਕੂਮਤੀ ਕਰੋਪੀ ਤੋਂ ਓਟ-ਉਹਲਾ ਦੇਣ ਦੇ ਮੰਤਵ ਦੇ ਪ੍ਰੇਰੇ ਹੋਏ ਵੀ ਹੁੰਦੇ ਹੋਣ!

ਸਮੁੱਚੀ ਹਾਲਤ ਦੇ ਸਭੇ ਪੱਖ ਵਿਚਾਰਦਿਆਂ ਇਹ ਗੱਲ ਬਿਲਕੁਲ ਸੁਭਾਵਿਕ ਅਤੇ ਸੰਭਵ ਲਗਦੀ ਹੈ ਕਿ ਸਾਡੇ ਪਿੰਡ ਵਾਲੇ ਇਹਨਾਂ ਸ਼ਹੀਦਾਂ ਦਾ ਨਾਮਧਾਰੀ ਸਜਣਾ ਉਹਦੇ ਪ੍ਰਭਾਵ ਦਾ ਹੀ ਫਲ ਹੋਵੇਗਾ। ਇੰਸਪੈਕਟਰ ਫ਼ਜ਼ਲ ਹੁਸੈਨ ਸਾਹਮਣੇ ਦਿੱਤੇ 'ਆਪਣੇ ਪਿੰਡ ਭੁਲਾ ਛੱਡੇ' ਹੋਣ ਅਤੇ 'ਸਾਡਾ ਪਿੰਡ ਭੈਣੀ ਸਾਹਿਬ' ਹੋਣ ਵਾਲੇ ਬਿਆਨ ਤੋਂ ਵੱਖਰੇ ਰੂਪ ਵਿਚ ੧੮੭੨ ਵਿਚ ਅੰਗਰੇਜ਼ ਅਧਿਕਾਰੀ ਮੈਕਨੇਬ ਸਾਹਮਣੇ ਦਿੱਤੇ ਬਿਆਨ ਵਿਚ ਉਹ ਆਖਦਾ ਹੈ,"ਪਿਛਲੇ ਵੀਹ ਸਾਲਾਂ ਵਿਚ ਮੈਂ ਆਪਣੇ ਪਿੰਡ ਕਦੀ-ਕਦਾਈਂ ਹੀ ਗਿਆ ਹੋਵਾਂਗਾ।" ਸਪੱਸ਼ਟ ਹੈ ਕਿ ਉਹ ਪਿੰਡ ਤੋਂ ਬਾਹਰ ਰਹਿੰਦਿਆਂ ਵੀ ਆਪਣੇ ਪਿੰਡ ਪਿੱਥੋ ਦੇ ਸੰਪਰਕ ਵਿਚ ਸੀ ਅਤੇ, ਕਦੀ-ਕਦਾਈਂ ਹੀ ਸਹੀ, ਪਿੰਡ ਜਾਂਦਾ-ਆਉਂਦਾ ਰਹਿੰਦਾ ਸੀ।

ਚਾਰ ਨਗਰ-ਨਿਵਾਸੀ ਨਾਮਧਾਰੀਆਂ ਨੂੰ ਅੰਗਰੇਜ਼ ਹਕੂਮਤ ਵੱਲੋਂ ਸ਼ਹੀਦ ਕਰ ਦਿੱਤੇ ਜਾਣਾ, ਕੁਦਰਤੀ ਹੀ, ਪਿੰਡ ਦੇ ਲੋਕਾਂ ਵਿਚ ਭਾਰੀ ਰੋਸ ਦਾ ਕਾਰਨ ਬਣਿਆ ਹੋਵੇਗਾ। ਚਾਰ ਬੰਦਿਆਂ ਨੂੰ

ਫਾਂਸੀ ਚਾੜ੍ਹੇ ਜਾਣਾ ਕੋਈ ਛੋਟੀ-ਮੋਟੀ ਘਟਨਾ ਤਾਂ ਹੈ ਨਹੀਂ ਸੀ ਜਿਸ ਨੂੰ ਪਿੰਡ ਵਾਲੇ 'ਕੱਲ੍ਹ ਹੋਈ ਤੇ ਅੱਜ ਭੁੱਲੀ' ਸਮਝ ਲੈਂਦੇ। ਸੂਬਾ ਹੁਕਮਾ ਸਿੰਘ ਦੇ ਸੀਨੇ ਵਿਚ ਰੋਸ ਜਾਂ ਸਗੋਂ ਕਰੋਧ ਦੀ ਅਗਨੀ ਦਾ ਬਲਣਾ ਤਾਂ ਹੋਰ ਵੀ ਸੁਭਾਵਿਕ ਸੀ। ਇਸ ਲਈ ਇਹ ਸੰਭਵ ਨਹੀਂ ਕਿ ਉਸ ਸਮੇਂ ਇਸ ਪਿੰਡ ਉੱਤੇ ਵੀ ਕਠੋਰ ਹਕੂਮਤੀ ਨਜ਼ਰ ਨਾ ਹੋਵੇ। ਇਸੇ ਕਰਕੇ ਬਹੁਤੀ ਸੰਭਾਵਨਾ ਇਹੋ ਹੈ ਕਿ ਜੇ ਆਪਣੇ ਰਹਿਣ ਲਈ ਹੁਕਮਾ ਸਿੰਘ ਨੇ ਜੱਦੀ ਪਿੰਡ ਪਿੱਥੋ ਦੀ ਚੋਣ ਕੀਤੀ ਵੀ ਹੋਵੇ, ਉਸ ਨੂੰ 'ਆਪਣੇ ਰਹਿਣ ਲਈ ਕਿਸੇ ਇਕ ਪਿੰਡ ਦੀ ਚੋਣ' ਕਰਨ ਦੀ ਖੁੱਲ੍ਹ ਦਿੱਤੀ ਗਈ ਹੋਣ ਦੇ ਬਾਵਜੂਦ ਇਨਕਾਰ ਕਰ ਦਿੱਤਾ ਗਿਆ ਹੋਵੇਗਾ।

ਕਾਰਨ ਕੁਛ ਵੀ ਹੋਵੇ, ਹੁਕਮਾ ਸਿੰਘ ਨੇ ਰਹਿਣ ਲਈ ਜ਼ਿਲਾ ਫ਼ੀਰੋਜ਼ਪੁਰ ਦਾ ਪਿੰਡ ਗੱਦੋਂਡੋਬ ਚੁਣਿਆ। ਸ਼ਾਇਦ ਇਹਦਾ ਇਕ ਕਾਰਨ ਇਥੋਂ ਦੇ ਇਕ ਨਾਮਧਾਰੀ ਪਰਿਵਾਰ ਨਾਲ ਜਾਣ-ਪਛਾਣ ਸੀ। ਇਸੇ ਪਰਿਵਾਰ ਵਿਚ ਸਤਿਗੁਰੂ ਪਰਤਾਪ ਸਿੰਘ ਦਾ ਵਿਆਹ ਹੋਇਆ। ਉਥੇ ਹੀ ੧੯੧੦ ਈਸਵੀ ਦੇ ਕਰੀਬ ਹੁਕਮਾ ਸਿੰਘ ਦਾ ਸਵਰਗਵਾਸ ਹੋਇਆ। ਸੁਣਿਆ ਹੈ, ਅੱਜ ਵੀ ਉਹਦੀ ਸਮਾਧੀ ਨੂੰ ਲੋਕ ਸ਼ਰਧਾ ਦੀ ਨਜ਼ਰ ਨਾਲ ਦੇਖਦੇ ਹਨ।

ਇਉਂ ਸਾਡੇ ਪਿੰਡੋਂ ਜਿਸ ਭਾਗਾਂ ਵਾਲੇ ਵਿਅਕਤੀ ਨੂੰ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਭਵਿੱਖ ਦੀ ਅਮਾਨਤ ਵਜੋਂ ਲਿੱਖਣਸਰ ਕੋਲ ਸੌਂਪੀਆਂ ਗਈਆਂ ਕਲਮਾਂ ਵਿਚੋਂ ਪਹਿਲੀ ਕਲਮ ਨਸੀਬ ਹੋਈ, ਉਹ ਅਜੇ ਤੱਕ ਪ੍ਰਾਪਤ ਪ੍ਰਮਾਣ ਅਨੁਸਾਰ ਹੁਕਮਾ ਸਿੰਘ ਹੀ ਸੀ। ਤਦੇ ਹੀ ਤਾਂ ਉਹ ਸ਼ਬਦ ਦੀ ਸਮਰੱਥਾ ਤੇ ਕਲਮ ਦੀ ਕਲਾ ਨੂੰ ਪਛਾਣ ਸਕਿਆ ਅਤੇ ਮੇਰਾ ਸਾਹਿਤਕ ਪ੍ਰੇਰਕ ਬਣ ਸਕਿਆ!

(011-65736868)

---

## ਕਰਤਾਰ ਸਿੰਘ ਦੁੱਗਲ ਦੀ ਯਾਦ 'ਚ ਸਮਾਗਮ

ਉੱਘੇ ਸਾਹਿਤਕਾਰ ਕਰਤਾਰ ਸਿੰਘ ਦੁੱਗਲ ਦਾ ਨਾਂ ਉਦੋਂ ਤਕ ਜਿਊਂਦਾ ਰਹੇਗਾ, ਜਦੋਂ ਤਕ ਪੰਜਾਬੀ ਸਮਾਜ ਤੇ ਸਾਹਿਤ ਰਹੇਗਾ। ਉਨ੍ਹਾਂ ਦੀ ਪੰਜਾਬੀ ਜਗਤ ਨੂੰ ਵੱਡਮੁੱਲੀ ਦੇਣ ਹੈ ਤੇ ਇਸੇ ਕਰਕੇ ਉਨ੍ਹਾਂ ਨੂੰ ਸਦਾ ਯਾਦ ਕੀਤਾ ਜਾਵੇਗਾ। ਉਨ੍ਹਾਂ ਦੀ ਯਾਦ ਵਿਚ ਜਲਦੀ ਹੀ ਸੈਮੀਨਾਰ ਕਰਵਾਇਆ ਜਾਵੇਗਾ।

ਇਹ ਵਿਚਾਰ ੧੬ ਫਰਵਰੀ ੨੦੧੨ ਪੰਜਾਬੀ ਸਾਹਿਤ ਸਭਾ ਨਵੀਂ ਦਿੱਲੀ ਵਲੋਂ ਦਸ ਹੋਰ ਪੰਜਾਬੀ ਸੰਸਥਾਵਾਂ ਨਾਲ ਮਿਲ ਕੇ ਸ੍ਰੀ ਦੁੱਗਲ ਦੀ ਯਾਦ ਵਿਚ ਕਰਵਾਈ ਗਈ 'ਸਿਮ੍ਰਿਤੀ ਸਭਾ' ਵਿਚ ਵੱਖ-ਵੱਖ ਬੁਲਾਰਿਆਂ ਨੇ ਪੇਸ਼ ਕੀਤੇ। ਉੱਘੇ ਕਾਲਮ ਨਵੀਸ ਕੁਲਦੀਪ ਨਈਅਰ ਨੇ ਸ੍ਰੀ ਦੁੱਗਲ ਨਾਲ ਪਾਰਲੀਮੈਂਟ ਵਿਚ ਬਿਤਾਏ ਪਲਾਂ ਨੂੰ ਯਾਦ ਕਰਦਿਆਂ ਕਿਹਾ ਕਿ ਉਨ੍ਹਾਂ ਨੇ ਉਨ੍ਹਾਂ ਨੂੰ ਪੰਜਾਬੀ ਵਿਚ ਲਿਖਣ ਲਈ ਪ੍ਰੇਰਤ ਕੀਤਾ ਤੇ ਇਸ ਕਰਕੇ ਹੀ ਉਹ ਅੱਜ ਕੱਲ੍ਹ ਪੰਜਾਬੀ ਵਿਚ ਇਕ ਨਾਵਲ ਲਿਖ ਰਹੇ ਹਨ ਜੋ ਮਰਹੂਮ ਲੇਖਕ ਨੂੰ ਸਮਰਪਿਤ ਹੋਵੇਗਾ। ਕੌਮੀ ਘੱਟ ਗਿਣਤੀ ਕਮਿਸ਼ਨ ਦੇ ਸਾਬਕਾ ਚੇਅਰਮੈਨ ਤਰਲੋਚਨ ਸਿੰਘ ਨੇ ਕਿਹਾ ਕਿ ਸ੍ਰੀ ਦੁੱਗਲ ਜਿੰਨੀ ਪੰਜਾਬੀ ਦੀ ਸੇਵਾ ਕਰ ਗਏ ਹਨ, ਓਨੀ ਸ਼ਾਇਦ ਹੀ ਹੋਰ ਕੋਈ ਕਰ ਸਕੇ। ਉਨ੍ਹਾਂ ਦੇ ਰਾਜ ਸਭਾ ਦਾ ਮੈਂਬਰ ਬਣਨ ਤੋਂ ਬਾਅਦ ਪਾਰਲੀਮੈਂਟ ਮੈਂਬਰ ਨੂੰ ਮਿਲਣ ਵਾਲਾ ਸਾਰਾ ਪੈਸਾ ਪੰਜਾਬ ਵਿਚ ਸਭਿਆਚਾਰਕ ਕੇਂਦਰ ਬਣਾਉਣ 'ਤੇ ਲਾ ਦਿੱਤਾ ਹੈ। ਇਹ ਕੇਂਦਰ ਪੰਜਾਬੀ ਸਭਿਆਚਾਰ ਦੀ ਪਛਾਣ ਬਣ ਗਏ ਹਨ।

ਡਾ. ਮਨਜੀਤ ਸਿੰਘ ਨੇ ਕਿਹਾ ਕਿ ਉਹ ਪੰਜਾਬੀ ਦੀ ਅਜ਼ੀਮ ਤੇ ਜ਼ਹੀਨ ਸ਼ਖਸੀਅਤ ਸਨ ਜਿਨ੍ਹਾਂ ਦੀਆਂ ਲਿਖਤਾਂ ਦੀਆਂ ਬਹੁਤ ਪਰਤਾਂ ਹਨ ਤੇ ਇਨ੍ਹਾਂ ਨੂੰ ਖੋਲ੍ਹਣ ਲਈ ਵਰ੍ਹੇ ਲੱਗ ਜਾਣਗੇ। ਉਨ੍ਹਾਂ ਨੇ ਪੰਜਾਬੀ ਦੀਆਂ ਪੁਸਤਕਾਂ ਨੂੰ ਪੰਜਾਬੀ ਪ੍ਰੇਮੀਆਂ ਤਕ ਪਹੁੰਚਾਉਣ ਅਤੇ ਨਵੇਂ ਲੇਖਕਾਂ ਨੂੰ ਉਤਸ਼ਾਹਤ ਕਰਨ ਲਈ ਮਾਰਗ ਦਰਸ਼ਨ ਕੀਤਾ। ਪ੍ਰੋ. ਪ੍ਰਿਥੀ ਰਾਜ ਥਾਪਰ ਨੇ ਕਿਹਾ ਕਿ ਉਹ ਸਿਰਮੌਰ ਕਹਾਣੀ ਤੇ ਵਾਰਤਕ ਲੇਖਕ ਸਨ। ਪੰਜਾਬੀ ਹੈਲਪ-ਲਾਈਨ ਦੇ ਪ੍ਰਧਾਨ ਪ੍ਰਕਾਸ਼ ਸਿੰਘ ਗਿੱਲ ਨੇ ਕਿਹਾ ਕਿ ਉਹ ਆਪਣੀਆਂ ਲਿਖਤਾਂ ਕਰਕੇ ਸਦਾ ਅਮਰ ਰਹਿਣਗੇ।

ਲੇਖਕ ਗੁਲਜ਼ਾਰ ਸਿੰਘ ਸੰਧੂ ਨੇ ਕਿਹਾ ਕਿ ਭਾਪਾ ਪ੍ਰੀਤਮ ਸਿੰਘ ਅਤੇ ਕਰਤਾਰ ਸਿੰਘ ਦੁੱਗਲ ਦੋਵਾਂ ਨੇ ਪੰਜਾਬੀ ਕਿਤਾਬਾਂ ਨੂੰ ਸ਼ਹਿਰਾਂ ਤੋਂ ਬਾਹਰ ਪਿੰਡਾਂ ਵਿਚ ਪਹੁੰਚਾਉਣ ਲਈ ਕੰਮ ਸ਼ੁਰੂ ਕੀਤਾ ਸੀ ਤੇ ਪੰਜਾਬੀ ਸਾਹਿਤ ਸਭਾ ਨਵੀਂ ਦਿੱਲੀ ਇਸ ਕੰਮ ਨੂੰ ਲਗਾਤਾਰ ਜਾਰੀ ਰੱਖ ਰਹੀ ਹੈ। ਉਨ੍ਹਾਂ ਕਿਹਾ ਕਿ ਸ੍ਰੀ ਦੁੱਗਲ ਚਾਰ ਭਾਸ਼ਾਵਾਂ ਵਿਚ ਲਿਖਦੇ ਸਨ ਤੇ ਉਨ੍ਹਾਂ ਨੇ ਪੰਜਾਬੀ ਦੇ ਨਵੇਂ ਲੇਖਕਾਂ ਨੂੰ ਅੰਗਰੇਜ਼ੀ ਦੇ ਸੰਸਾਰ ਵਿਚ ਜਾਣੂ ਕਰਵਾ ਕੇ ਅਹਿਮ ਕੰਮ ਕੀਤਾ ਹੈ। ਉਨ੍ਹਾਂ ਨੇ ਸਦਾ ਹੀ ਨਵੇਂ ਲੇਖਕਾਂ ਨੂੰ ਉਤਸ਼ਾਹਤ ਕੀਤਾ ਹੈ। ਉਨ੍ਹਾਂ ਦੀ ਯਾਦ ਨੂੰ ਸਾਂਭਣ ਅਤੇ ਵੱਖ-ਵੱਖ ਪੱਖਾਂ ਤੋਂ ਜਾਗਰੂਕ ਕਰਵਾਉਣ ਲਈ ਦੋ ਜਾਂ ਤਿੰਨ-ਰੋਜ਼ਾ ਸੈਮੀਨਾਰ ਕਰਵਾਇਆ ਜਾਵੇਗਾ। ਰਤਨ ਸਿੰਘ ਨੇ ਕਿਹਾ ਕਿ ਜੇ ਪੰਜਾਬੀ ਦੇ ਦੋ ਮੁੱਖ ਕਹਾਣੀਕਾਰਾਂ ਦੀਆਂ ਕਹਾਣੀਆਂ ਦੀ ਚੋਣ ਕੀਤੀ ਜਾਵੇ ਤਾਂ ਸ੍ਰੀ ਦੁੱਗਲ ਉਨ੍ਹਾਂ ਵਿਚ ਸ਼ਾਮਲ ਹੋਣਗੇ। ਉਨ੍ਹਾਂ ਦੀ ਦੇਣ ਬਾਰੇ ਵਿਸਥਾਰ ਵਿਚ ਚਰਚਾ ਕਰਵਾਈ ਜਾਣੀ ਚਾਹੀਦੀ ਹੈ। ਮਨੋਹਰ ਸਿੰਘ ਬੱਤਰਾ ਨੇ ਕਿਹਾ ਕਿ ਸ੍ਰੀ ਦੁੱਗਲ ਦੀ ਪੰਜਾਬੀ ਜਗਤ ਨੂੰ ਬਹੁਤ ਹੀ ਵੱਡਮੁੱਲੀ ਦੇਣ ਹੈ ਤੇ ਉਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਤਰਜਮਾ ਨਹੀਂ ਸਗੋਂ ਟਰਾਂਸਕਰਿਪਸ਼ਨ ਕੀਤੀ ਸੀ। ਜਗਜੀਤ ਸਿੰਘ ਬਿੰਦਰਾ ਨੇ ਕਿਹਾ ਕਿ ਉਨ੍ਹਾਂ ਨੇ ਵਿਸ਼ਵ ਪੰਜਾਬੀ ਪੁਸਤਕ ਮੇਲਾ ਕਰਵਾਉਣ ਦੀ ਪਿਰਤ ਪਾਈ ਸੀ ਤੇ ਦੂਜੀਆਂ ਭਾਸ਼ਾਵਾਂ ਦੇ ਸਰਵੋਤਮ ਸਾਹਿਤ ਦਾ ਪੰਜਾਬੀ ਵਿਚ ਤਰਜਮਾ ਕਰਵਾ ਕੇ ਪੰਜਾਬੀ ਜਗਤ ਨੂੰ ਦਿੱਤਾ ਸੀ।

ਸ੍ਰੀ ਜਸਵੰਤ ਸਿੰਘ ਸੇਖੋਂ ਨੇ ਕਿਹਾ ਕਿ ਮਰਹੂਮ ਲੇਖਕ ਨੂੰ ਸੱਚੀ ਸ਼ਰਧਾਂਜਲੀ ਨਵੀਂ ਪੀੜ੍ਹੀ ਨੂੰ ਪੰਜਾਬੀ ਨਾਲ ਜੋੜਣ ਦੀ ਹੈ। ਸਮਾਗਮ ਨੂੰ ਸੁਰਜੀਤ ਸਿੰਘ ਆਰਟਿਸਟ, ਡਾ. ਕਰਨਜੀਤ ਸਿੰਘ, ਮਦਨ ਲਾਲ ਮਧੂ ਸਮੇਤ ਕਈ ਹੋਰਾਂ ਨੇ ਸੰਬੋਧਤ ਕੀਤਾ।

# ਭਾਈ ਧੰਨਾ ਸਿੰਘ ਗੁਮਟੀ ਦੀ ਰੰਗੂਨ-ਯਾਤਰਾ

*—ਸੁਵਰਨ ਸਿੰਘ ਵਿਰਕ*



ਬਾਬਾ ਦਰਬਾਰਾ ਸਿੰਘ ਰਾਇਪੁਰੀਆ, ਜਨਵਰੀ ੧੮੭੫ ਵਿਚ, ਸਤਿਗੁਰੂ ਰਾਮ ਸਿੰਘ ਜੀ ਦਾ, ਰੰਗੂਨ ਜਾ ਕੇ ਦਰਸ਼ਨ ਕਰਨ ਵਾਲਾ ਅਤੇ ਹੁਕਮਨਾਮਾ ਲੈ ਕੇ ਆਉਣ ਵਾਲਾ, ਪਹਿਲਾ ਨਾਮਧਾਰੀ ਸਿੰਘ ਸੀ। ਕਿਉਂਕਿ ਇਸ ਤਿੰਨ ਸਾਲ ਦੀ ਅਵਧੀ ਵਿਚ ਕੋਈ ਵੀ ਸਿੰਘ, ਆਪ ਪਾਸ, ਆਪ ਦੀ ਖੋਜ ਖਬਰ ਲਈ ਨਹੀਂ ਪੁੱਜਾ ਸੀ, ਸੋ ਜ਼ਾਹਰ ਹੈ ਕਿ ਕੁਝ ਗਿਲੇ ਸ਼ਿਕਵੇ ਸਤਿਗੁਰੂ ਜੀ ਵੱਲੋਂ, ਆਪਣੇ ਪੈਰੋਕਾਰਾਂ ਪ੍ਰਥਾਇ, ਬਾਬਾ ਦਰਬਾਰਾ ਸਿੰਘ ਜੀ ਦੀ ਮਾਰਫਤ ਪਹੁੰਚਾਏ ਗਏ। "ਹੋਰ ਬਚਨ ਕੀਤਾ ਜੇ ਕਿਸੇ ਦੀ ਬੱਛੀ ਗੁਆਚ ਜਾਂਦੀ ਹੈ ਤਾਂ ਓਹ ਭੀ ਭਾਲਨ ਜਾਂਦਾ ਹੈ। ਜੇ ਕਿਸੇ ਦੀ ਮੁਰਗੀ ਦਾ ਬੱਚਾ ਗੁਆਚ ਜਾਏ ਤਾਂ ਓਹ ਭਾਲ ਕਰਨ ਦੌੜਦਾ ਹੈ। ਸਾਨੂੰ ਆਇਆਂ ਨੂੰ ਤਿੰਨ ਬਰੇ ਹੋਏ ਹੈਂ, ਮੁੜਕੇ ਖ਼ਬਰ ਨਹੀਂ ਲਈ ਹੈ। ਬਚਨ ਹੋਇਆ ਸੰਗਤ ਕਹਿੰਦੀ ਹੁੰਦੀ ਸੀ ਕਿ ਚਰਨ ਪਾਓ। ਉਦੋਂ ਤਾਂ ਕਹਿਨ ਕੀਆ ਬਾਤਾਂ ਸੀਆਂ, ਹੁਣ ਕਰੇ ਮੇਰੇ ਨਮਿਤ ਜਿਸ ਕਰਨਾ ਹੈ, ਭੋਗ ਗ੍ਰੰਥ ਸਾਹਿਬ ਜੀ ਕੇ ਪਾਵੇ ਸਧਾਰਨ ਤੇ ਅਖੰਡ ਮੇਰੇ ਨਮਿਤ, ਦਰਸ਼ਨ ਹੋਵੇਗਾ। ਸਰਬੰਸ ਮੇਰੇ ਨਮਿਤ ਲਾਇ ਦੇਵੇ ਜਿਸ ਲੈਣਾ ਹੈ। ਅੱਗੇ ਤਾਂ ਕਹਿਣ ਕੀਆਂ ਗੱਲਾਂ ਸੀਆਂ ਕਰਨੇ ਕਾ ਸਮਾਂ ਹੁਣੇ ਹੈ।"[1] ਬਾਬਾ ਦਰਬਾਰਾ ਸਿੰਘ ਜੀ ਨੇ ਦੱਸਿਆ ਕਿ ਇਸ ਅਰਸੇ ਵਿਚ, ਆਪ ਜੀ ਦੇ ਪਤੇ ਟਿਕਾਣੇ ਦੀ ਕੋਈ ਸੂਹ ਨਹੀਂ ਸੀ ਲੱਗਦੀ ਰਹੀ। ਹੁਣ ਲੁਧਿਆਣਾ ਦੇ ਪੁਲਿਸ ਅਫਸਰ, ਵਾਰਬਰਟਨ ਦੀ ਮੇਮ ਦੇ ਅੰਦਰ, ਤੁਸੀਂ ਵੱਸੇ ਹੋ ਤੇ ਇਕ ਦਿਨ ਕਿਸੇ ਕੰਮ ਉਥੇ ਗੱਲਾਂ ਬਾਤਾਂ ਕਰਦਿਆਂ ਨੂੰ, ਉਹਨੇ ਮੈਨੂੰ ਦੱਸਿਆ ਹੈ ਕਿ ਤੁਹਾਡੇ ਸਤਿਗੁਰੂ ਜੀ, ਰੰਗੂਨ ਦੀ ਕਿਸ ਜਗ੍ਹਾ ਤੇ ਹਨ ਸੋ ਆ ਗਿਆ ਹਾਂ। ਇਸ ਤੋਂ ਬਾਅਦ ਤਕਰੀਬਨ ਅਗਲੇ ਛੇ ਸੱਤ ਸਾਲ ਨਾਮਧਾਰੀ ਸਿੰਘਾਂ ਨੇ ਫਿਰ ਰੰਗੂਨ ਅਤੇ ਮਰਗੋਈ ਦੇ ਰਸਤੇ ਨੀਵੇਂ ਕਰ ਛੱਡੇ। ਇਕ ਜਾਂਦਾ ਦੂਸਰਾ ਆ ਜਾਂਦਾ। ਅਤੇ ਸਰਬੰਸ ਹਜ਼ੂਰ ਦੇ ਲੇਖੇ ਲਾਉਣ ਵਾਲੇ ਵੀ ਸ਼ਾਮ ਸਿੰਘ ਸਿਰਹਾਲੀ ਅਤੇ ਲਾਲ ਸਿੰਘ ਗੁਮਟੀ ਜੈਸੇ, ਅਨੇਕਾਂ ਪ੍ਰੀਤ ਪਰਵਾਨੇ ਨਿੱਤਰ ਪਏ, ਜਿਹਨਾਂ ਦੇ ਇਕ ਇਕ ਪਰਿਵਾਰ ਦੇ ਤਕਰੀਬਨ ਸਾਰੇ ਸਾਰੇ ਜੀਅ, ਗੁਰੂ ਦਰਸ਼ਨਾਂ ਲਈ ਲੰਮੇ, ਔਖੇ, ਕਸ਼ਟਕਾਰੀ ਅਤੇ ਬਿਖਮ ਮਾਰਗ ਤੇ ਸਿਰ ਤਲੀ ਤੇ ਧਰ ਕੇ ਚੱਲ ਪਏ। ਜਦੋਂ ਭਾਈ ਲਾਲ ਸਿੰਘ ਗੁਮਟੀ ਦਾ ਪੁੱਤਰ ਧੰਨਾ ਸਿੰਘ ਗੁਮਟੀ ਦਰਸ਼ਨ ਕਰਨ ਰੰਗੂਨ ਪੁੱਜਦਾ ਹੈ ਤਾਂ ੨੬ ਹੋਰ ਸਿੰਘ ਉਸ ਸਮੇਂ, ਗੁਰੂ ਦਰਸ਼ਨਾਂ ਦੀ ਉਡੀਕ ਵਿਚ, ਰੰਗੂਨ ਦੇ ਵੱਖ ਵੱਖ ਪੜਾਵਾਂ ਤੇ, ਅੱਪੜੇ ਹੋਏ ਸਨ। ਸਤਿਗੁਰੂ ਜੀ ਤੋਂ ਹੁਕਮਨਾਮੇ ਪਰਾਪਤ ਕਰਦਾ ਹੋਇਆ ਧੰਨਾ ਸਿੰਘ, ਡਿਊਟੀ ਤੇ ਤੈਨਾਤ ਪੁਲੀਸ ਕਰਮਚਾਰੀਆਂ ਦੁਆਰਾ ਵੇਖ ਲਿਆ ਗਿਆ ਅਤੇ ਉਸਨੂੰ ਗਰਿਫਤਾਰ ਕਰ ਲਿਆ ਗਿਆ। ਇਹ ਵੱਖਰੀ ਗੱਲ ਹੈ ਕਿ ਪਕੜੇ ਜਾਣ ਤੇ ਧੰਨਾ ਸਿੰਘ ਨੇ ਆਪਣਾ ਨਾਮ ਨਥਾਣਾ ਸਿੰਘ ਦੱਸਿਆ।

ਉਸ ਦੁਆਰਾ ਨਥਾਣਾ ਸਿੰਘ ਨਾਮ ਦੱਸੇ ਜਾਣ ਦਾ ਕੀ ਰਾਜ਼ ਸੀ? ਇਸ ਸਮੇਂ ਜਿਹੜੇ ੨੬ ਸਿੰਘ ਹੋਰ ਪੰਜਾਬ ਵਿਚੋਂ ਉੱਥੇ ਪੁੱਜੇ ਸਨ ਉਹਨਾਂ ਸਾਰਿਆਂ ਵਿਚੋਂ ਸਿਰਕੱਢ ਕੂਕਾ, ਨਥਾਣਾ ਪਿੰਡ, ਜ਼ਿਲ੍ਹਾ ਫੀਰੋਜਪੁਰ ਦਾ, ਭਾਈ ਹਰਨਾਮ ਸਿੰਘ ਸੀ। ਸੋ ਉਹਨਾਂ ਦੇ ਪਿੰਡ ਦਾ ਨਾਮ ਹੀ ਧੰਨਾ ਸਿੰਘ ਨੇ ਆਪਣਾ ਨਾਮ ਦੱਸ ਦਿੱਤਾ। ਇਹ ਭਾਈ ਹਰਨਾਮ ਸਿੰਘ ਨਥਾਣੀਆਂ ਸਤਿਗੁਰੂ ਰਾਮ ਸਿੰਘ, ਗੁਰੂ ਹਰੀ ਸਿੰਘ ਜੀ (ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਤੱਕ ਦੇਹ ਕਰਕੇ ਰਹੇ) ਦੇ ਸਮੇਂ ਦੇ ਪ੍ਰਸਿੱਧ ਕੂਕਾ ਆਗੂ ਸਨ। ਪਿਤਾ ਦਾ ਨਾਮ ਦੀਪ ਸਿੰਘ ਸੀ। ਇਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਤੋਂ ਨਾਮ ਦੀ ਦਾਤ ਪ੍ਰਾਪਤ ਕੀਤੀ ਸੀ। ਇਹ ਸੰਤ ਇੰਦਰ ਸਿੰਘ ਚੱਕਰਵਰਤੀ ਨਾਮਧਾਰੀ ਸਾਹਿਤ ਮਾਰਤੰਡ, ਦੇ ਵਿੱਦਿਆ ਦਾਤੇ ਸਨ ਅਤੇ ਸੰਤ ਜੀ ਦੇ ਲਿਖਣ ਮੁਤਾਬਿਕ ਉਹਨਾਂ ਦੇ ਪਿੰਡ ਲੱਲ ਕਲਾਂ ਵਿਚ ਜੋ ਭੈਣੀ ਸਾਹਿਬ ਦੇ ਲਾਗੇ ਹੀ ਸੀ, ਸੰਤ ਜੀ ਦੇ ਕਿ ਮਕਾਨ ਵਿਚ ਹੀ ੩੦-੩੫ ਸਾਲ ਰਹੇ ਸਨ।[2]

ਬ੍ਰਿਟਿਸ਼ ਬਰਮਾ ਦੇ ਚੀਫ ਕਮਿਸ਼ਨਰ ਨੇ ਭਾਰਤ ਸਰਕਾਰ ਦੇ ਗ੍ਰਹਿ ਵਿਭਾਗ ਦੇ ਸਕੱਤਰ ਨੂੰ ੧੩ ਅਗਸਤ ੧੮੮੦ ਨੂੰ ਰੰਗੂਨ ਤੋਂ ਆਪਣੇ ਪੱਤਰ ਵਿਚ ਲਿਖਿਆ ਕਿ ਉਹ ਰੰਗੂਨ ਦੇ ਡਿਪਟੀ ਕਮਿਸ਼ਨਰ ਅਤੇ ਟਾਊਨ ਮੈਜਿਸਟਰੇਟ ਦੇ ਪੱਤਰਾਂ ਦੇ ਉਹ ਭਾਗ ਭੇਜ ਰਿਹਾ ਹੈ, ਜਿਹਨਾਂ ਮੁਤਾਬਿਕ ਇਕ ਨਥਾਣਾ ਸਿੰਘ ਨੂੰ, ਕੂਕਾ ਸ਼ਾਹੀ ਕੈਦੀ (ਸਤਿਗੁਰੂ) ਰਾਮ ਸਿੰਘ ਨਾਲ, ਪੱਤਰ ਵਿਹਾਰ ਕਰਨ ਸਦਕਾ, ਗਰਿਫਤਾਰ ਕੀਤਾ ਗਿਆ ਸੀ। "(੨) ਇਹ ਮਾਲੂਮ ਹੁੰਦਾ ਹੈ ਕਿ ਨਥਾਣਾ ਸਿੰਘ ਕੁਝ

ਦਿਨ ਪਹਿਲਾਂ ਪੰਜਾਬ ਤੋਂ, ਹੋਰ ੨੯ ਵਿਅਕਤੀਆਂ ਸਮੇਤ, ਜਿਹਨਾਂ ਦਾ ਆਗੂ ਹਰਨਾਮ ਸਿੰਘ ਸੀ, ਰੰਗੂਨ ਪੁੱਜਿਆ। ਇਹਨਾਂ ਵਿਅਕਤੀਆਂ ਨੇ ਆਪੋ ਵਿਚ ਸਲਾਹ ਕਰਕੇ (ਸਤਿਗੁਰੂ) ਰਾਮ ਸਿੰਘ ਨਾਲ ਰਾਬਤਾ ਕਾਇਮ ਕਰਨ ਦੇ ਬਿਹਤਰ ਢੰਗ ਬਾਰੇ ਵਿਚਾਰਿਆ। ਹਰਨਾਮ ਸਿੰਘ ਨੇ ਨਥਾਣਾ ਸਿੰਘ ਨੂੰ (ਸਤਿਗੁਰੂ) ਰਾਮ ਸਿੰਘ ਦੇ ਨਿਵਾਸ ਵਾਲੀ ਜਗ੍ਹਾ ਵਿਖਾ ਦਿੱਤੀ ਅਤੇ ਇਕ ਪੱਤਰ ਵੀ ਦੇ ਦਿੱਤਾ ਜੋ ਨਥਾਣਾ ਸਿੰਘ ਨੇ, ਉਸ ਨਿਵਾਸ ਸਥਾਨ ਦੀ ਕੰਧ ਤੋਂ ਅੰਦਰ ਵੱਲ ਨੂੰ ਸੁੱਟ ਦਿੱਤਾ। ਡਿਊਟੀ ਤੇ ਤੈਨਾਤ ਸਿਪਾਹੀ ਨੇ ਨਥਾਣਾ ਸਿੰਘ ਨੂੰ ਵੇਖ ਲਿਆ ਅਤੇ ਉਸਨੂੰ ਗਰਿਫਤਾਰ ਕਰ ਲਿਆ। ਇਹ ਇਕ ਪੋਟਲੀ ਨਥਾਣਾ ਸਿੰਘ ਪਾਸੋਂ (ਤਿਲਾਸ਼ੀ ਸਮੇਂ) ਮਿਲ ਗਈ ਜਿਸ ਵਿਚ ਉਹ ਪੱਤਰ ਸਨ, ਜੋ ਮੈਜਿਸਟਰੇਟ ਦੀ ਕਾਰਵਾਈ ਰੀਪੋਰਟ ਦੇ ਨਾਲ ਨੱਥੀ ਕੀਤੇ ਗਏ ਹਨ। ਜਿਹੜਾ ਪੱਤਰ ਨਥਾਣਾ ਸਿੰਘ ਨੇ (ਅੰਦਰ) ਸੁੱਟਿਆ ਸੀ, ਉਹ ਨਹੀਂ ਮਿਲਿਆ। ਜੇ ਨਥਾਣਾ ਸਿੰਘ ਦੁਆਰਾ ਮਿਲੇ ਪੱਤਰਾਂ ਦੇ ਅਨੁਵਾਦ (ਪੰਜਾਬੀ ਤੋਂ ਅੰਗਰੇਜ਼ੀ) ਭਰੋਸੇਯੋਗ ਹਨ ਤਾਂ ਇਹਨਾਂ ਪੱਤਰਾਂ ਦੀ ਸਿਆਸੀ ਮਹੱਤਤਾ ਕੋਈ ਬਹੁਤੀ ਨਹੀਂ।

"(੩) ਮੈਜਿਸਟਰੇਟ ਨੂੰ ਕਿਹਾ ਗਿਆ ਕਿ ਉਹ ਨਥਾਣਾ ਸਿੰਘ ਦੇ ਖਿਲਾਫ ਫੌਜਦਾਰੀ ਕਾਰਵਾਈ ਅਮਲ ਵਿਚ ਲਿਆਏ, ਜੇ ਸੰਭਵ ਹੈ ਤਾਂ। ਪ੍ਰੰਤੂ ਚੀਫ ਕਮਿਸ਼ਨਰ ਨੂੰ ਇਹ ਮਸ਼ਵਰਾ ਦਿੱਤਾ ਗਿਆ ਹੈ ਕਿ ਇਹ ਗੱਲ ਸ਼ੱਕੀ ਜਾਪਦੀ ਹੈ ਕਿ ਉਸ ਤੇ ਕੋਈ ਜੁਰਮ ਆਇਦ ਕੀਤਾ ਜਾ ਸੱਕੇਗਾ ਕਿਉਂਕਿ ਇਮਾਰਤ, ਜਿਸ ਵਿਚ (ਸਤਿਗੁਰੂ) ਰਾਮ ਸਿੰਘ ਰਹਿੰਦੇ ਹਨ ਜਿਹਲ ਐਕਟ, ੧੮੭੮ ਦੇ ਅਰਥਾਂ ਵਿਚ ਜਿਹਲ ਨਹੀਂ ਹੈ। ਹਰਨਾਮ ਸਿੰਘ ਅਤੇ ਤਿੰਨ ਹੋਰ ਜਣੇ ਕਲਕੱਤੇ ਲਈ ਇਥੋਂ ਚਲੇ ਗਏ ਹਨ, ਕਲਕੱਤਾ ਪੁਲੀਸ ਨੂੰ ਸੂਚਿਤ ਕਰ ਦਿੱਤਾ ਗਿਆ ਹੈ। ਸੂਚਨਾ ਮਿਲੀ ਹੈ ਕਿ ਇਹ ਸਾਰੇ ਵਿਅਕਤੀ ਪੰਜਾਬ ਪਰਤ ਗਏ ਹਨ ਅਤੇ ਪੰਜਾਬ ਸਰਕਾਰ ਨੂੰ ਉਹਨਾਂ ਦੀਆਂ ਹਰਕਤਾਂ ਬਾਰੇ ਸੂਚਿਤ ਕਰ ਦਿੱਤਾ ਗਿਆ ਹੈ। ਬਾਕੀ ਜਿਹੜੇ ਨਥਾਣਾ ਸਿੰਘ ਦੇ ਨਾਲ ਸਨ, ਉਹ ਤਾਜ ਬਰਤਾਨੀਆ ਦੀ ਬਸਤੀ (ਭਾਵ ਬ੍ਰਿਟਿਸ਼ ਬਰਮਾ) ਵਿਚ ਚਲੇ ਗਏ ਹਨ।

"(੪) ਹੁਣ ਇਹ ਅਸੰਭਵ ਨਹੀਂ ਲੱਗਦਾ ਕਿ ਜਦੋਂ ਤਕ (ਸਤਿਗੁਰੂ) ਰਾਮ ਸਿੰਘ ਰੰਗੂਨ ਵਿਚ ਹਨ, ਉਹਨਾਂ ਨਾਲ ਪੱਤਰ ਵਿਹਾਰ ਕਰਨ ਦੇ ਯਤਨ ਫਿਰ ਦੁਹਰਾਏ ਜਾਣਗੇ ਅਤੇ ਇਹ ਵੀ ਸਮਝਿਆ ਜਾ ਚੁੱਕਾ ਹੈ ਕਿ (ਸਤਿਗੁਰੂ) ਰਾਮ ਸਿੰਘ ਦੇ ਪੰਜਾਬ ਵਿਚਲੇ ਆਪ ਦੇ ਪੈਰੋਕਾਰਾਂ ਨੂੰ ਭੇਜੇ ਗਏ ਪੱਤਰ ਬੇਚੈਨੀ ਅਤੇ ਗੜਬੜ ਪੈਦਾ ਕਰਦੇ ਹਨ। ਇਸ ਲਈ ਚੀਫ ਕਮਿਸ਼ਨਰ ਨੇ ਫੈਸਲਾ ਕੀਤਾ ਹੈ...ਕਿ (ਸਤਿਗੁਰੂ) ਰਾਮ ਸਿੰਘ ਹੋਰਾਂ ਨੂੰ ਮਰਗੋਈ ਵਿਚ ਜਿਹੜੀ ਇਮਾਰਤ ਤਿਆਰ ਹੋ ਗਈ ਹੈ, ਉਸ ਵਿਚ ਭੇਜ ਦਿੱਤਾ ਜਾਏ। ਮਰਗੋਈ ਵਿਚ (ਸਤਿਗੁਰੂ) ਰਾਮ ਸਿੰਘ ਨਾਲ ਪੱਤਰ ਵਿਹਾਰ ਵਿਚ ਦੋ ਮੁਸ਼ਕਿਲਾਂ ਆਉਣਗੀਆਂ। (ਰੰਗੂਨ ਦੀ ਬਨਿਸਬਤ) ਮਰਗੋਈ ਵਿਖੇ ਹਰ ਪੰਦਰੀਂ ਦਿਨੀ ਜਾਣ ਵਾਲੇ ਡਾਕ ਵਾਲੇ ਛੋਟੇ ਸਮੁੰਦਰੀ ਜਹਾਜ਼ ਵਿਚ ਜਾਣਾ ਮੁਸ਼ਕਿਲ ਹੈ। ਤੇ ਭਾਰਤੀ ਲੋਕਾਂ ਦੀ ਉੱਥੇ ਪਹੁੰਚ ਧਿਆਨ ਖਿਚੇਗੀ ਅਤੇ ਇਹੋ ਲੋਕ ਹੀ ਤਾਂ ਹੋਣਗੇ ਜਿਹਨਾਂ (ਸਤਿਗੁਰੂ) ਰਾਮ ਸਿੰਘ ਨਾਲ ਪੱਤਰ ਵਿਹਾਰ ਜਾਂ ਬਾਤਚੀਤ ਦਾ ਯਤਨ ਕਰਨ ਦੀ ਕੋਸ਼ਿਸ਼ ਕਰਨੀ ਹੈ ਅਤੇ ਉਹਨਾਂ ਨੂੰ ਵੇਖ ਲਿਆ ਜਾਏਗਾ ਜਾਂ ਉਹਨਾਂ ਦੀਆਂ ਹਰਕਤਾਂ ਤੇ ਨਿਗ੍ਹਾ ਰੱਖੀ ਜਾ ਸੱਕੇਗੀ।..."[3]

ਉਪਰੋਕਤ ਪੱਤਰ ਤੋਂ ਇਹ ਪਤਾ ਲੱਗਦਾ ਹੈ ਕਿ ਅੰਗਰੇਜ਼ ਸਰਕਾਰ, ਸਤਿਗੁਰੂ ਰਾਮ ਸਿੰਘ ਜੀ ਦੇ, ਆਪਣੀ ਪੰਜਾਬ ਵਿਚਲੀ ਸੰਗਤ ਨੂੰ ਭੇਜੇ ਹੁਕਮਨਾਮਿਆਂ ਪ੍ਰਤੀ ਕਿੰਨੀ ਚਿੰਤਾਤੁਰ ਸੀ। ਉਹ ਇੱਥੇ ਆਉਣ ਵਾਲੇ ਸਿੱਖਾਂ ਦੀ ਪੁਣਛਾਣ ਕਿੰਨੀ ਬਾਰੀਕੀ ਨਾਲ ਕਰਦੀ ਸੀ ਅਤੇ ਇਤਨੀ ਸਖਤ ਪੁਲੀਸ ਨਿਗਰਾਨੀ ਵਿਚੋਂ ਲੰਘ ਕੇ ਵੀ ਗੁਰੂ ਪਿਆਰੇ, ਵਾਂਛਿਤ ਪਰਿਣਾਮ ਹਾਸਲ ਕਰਨ ਵਿਚ ਸਫਲ ਹੁੰਦੇ ਸਨ। ਇਹਨਾਂ ਹੁਕਮਨਾਮਿਆਂ ਨੂੰ ਵਿਦੇਸ਼ੀ ਸਰਕਾਰ ਬਗਾਵਤ ਦੇ ਪਰਚਾਰ ਲਈ ਧਮਾਕਾ ਖੇਜ਼ ਸਮੱਗਰੀ ਸਮਝਦੀ ਸੀ, ਇਸੇ ਲਈ ਇਹਨਾਂ ਨੂੰ "ਬੇਚੈਨੀ ਅਤੇ ਗੜਬੜ" ਪੈਦਾ ਕਰਨ ਵਾਲੇ ਲਿਖਿਆ ਹੈ। ਧੰਨਾ ਸਿੰਘ ਤੋਂ ਪਕੜੇ ਸਤਿਗੁਰੂ ਜੀ ਹਸਤ ਲਿਖਿਤ ਹੁਕਮਨਾਮਿਆਂ ਦੀ ਇਹ ਵੀ ਮਹੱਤਤਾ ਹੈ ਕਿ ਇਹ ਸਰਕਾਰੀ ਮਿਸਲ ਨਾਲ ਲੱਗਣ ਕਾਰਨ ਮੁਹਾਫਿਜ਼ਖਾਨਿਆਂ ਵਿਚ ਸੁਰੱਖਿਅਤ ਹਨ ਅਤੇ ਇਉਂ ਸਤਿਗੁਰੂ ਜੀ ਦੀ ਸਹੀ ਹੱਥ ਲਿਖਤ ਦਾ ਪੱਕਾ ਸਬੂਤ ਹਨ, ਜੋ ਹੋਰਨਾਂ ਲਿਖਤਾਂ ਦੇ ਠੀਕ ਜਾਂ ਗ਼ਲਤ ਹੋਣ ਦਾ ਨਿਰਨਾ ਕਰ ਸੱਕਦੇ ਹਨ। ਰੰਗੂਨ ਦੇ ਡਿਪਟੀ ਕਮਿਸ਼ਨਰ ਮੇਜਰ, ਆਰ. ਸੀ. ਈਵਾਨਸਨ ਨੇ ੬ ਅਗਸਤ ੧੮੮੦ ਦੇ ਪੱਤਰ ਵਿਚ ਜੋ ਉਸ ਸਕੱਤਰ ਚੀਫ ਕਮਿਸ਼ਨਰ, ਰੰਗੂਨ, ਨੂੰ ਲਿਖਿਆ ਕਿ ਪੰਜਾਬ ਦੇਸ ਦਾ ਇਕ ਵਾਸੀ ੨੯ ਜੁਲਾਈ ਨੂੰ ਸ਼ਾਹੀ ਕੈਦੀ (ਸਤਿਗੁਰੂ) ਰਾਮ ਸਿੰਘ ਦੇ ਕੁਆਰਟਰਾਂ ਪਾਸੋਂ ਪਕੜਿਆ ਗਿਆ ਅਤੇ ਪੁਲੀਸ ਦੇ ਹਵਾਲੇ ਕਰ ਦਿੱਤਾ ਗਿਆ। ਉਹ ਅੱਗੇ ਚੱਲ ਕੇ ਲਿਖਦਾ ਹੈ ਕਿ ਸਰਕਾਰ ਨੂੰ (ਸਤਿਗੁਰੂ) ਰਾਮ ਸਿੰਘ ਨਾਲ ਹੁੰਦੇ ਗੈਰ ਕਾਨੂੰਨੀ ਪੱਤਰ ਵਿਹਾਰ ਦਾ ਗਿਆਨ ਸੀ ਇਸ ਲਈ ਪੁਲੀਸ ਕਪਤਾਨ ਦੀ ਰੀਪੋਰਟ ਮਿਲਦਿਆਂ ਹੀ ਮੈਂ ਇਸ ਮੁਆਮਲੇ ਦੀ ਖ਼ੁਦ ਜਾਂਚ ਕਰਨੀ ਫੌਰੀ ਤੌਰ ਤੇ ਜ਼ਰੂਰੀ ਸਮਝੀ। ਗਰਿਫਤਾਰ ਕੀਤੇ ਵਿਅਕਤੀ ਨਥਾਣਾ ਸਿੰਘ ਦੇ ਬਿਆਨਾਂ ਤੋਂ ਜ਼ਾਹਰ ਹੈ ਕਿ ਉਹ ਅਤੇ ੨੪ ਹੋਰ ਉਸਦੇ ਦੇਸ਼ਵਾਸੀ ਪੰਜਾਬ ਤੋਂ

ਇਕੱਠਿਆਂ ਚੱਲੇ ਅਤੇ ਕਲਕੱਤੇ ਹੁੰਦੇ ਰੰਗੂਨ ਪੁੱਜ ਗਏ। ਉਹ ਇਥੇ ੨੭ ਜੁਲਾਈ ਨੂੰ ਅੱਪੜੇ ਅਤੇ ਇਥੇ "ਫੈਰੀ ਸਟਰੀਟ" ਦੇ ਹਿੰਦੂ ਮੰਦਰ ਵਿਚ ਠਹਿਰ ਗਏ ਜਿੱਥੇ ਉਹਨਾਂ ਫੌਰੀ ਤੌਰ ਤੇ (ਸਤਿਗੁਰੂ) ਰਾਮ ਸਿੰਘ ਨਾਲ ਪੱਤਰ ਵਿਹਾਰ ਜਲਦੀ ਹੀ ਕਰਨ ਦੀ ਯੋਜਨਾ ਬਣਾਈ।...ਫਿਰ ਉਹ ਹਰਨਾਮ ਸਿੰਘ ਵਾਲਾ ਖਤ ਜੋ ਅੰਦਰ ਸੁੱਟਿਆ ਗਿਆ ਨਾ ਮਿਲਣ ਬਾਰੇ ਸਾਰਜੈਂਟ ਦੀ ਅੰਦਰ ਜਾ ਕੇ ਤਲਾਸ਼ੀ ਲੈਣ ਦੀ ਕੋਸ਼ਿਸ਼ ਅਸਫਲ ਰਹਿਣਾ ਦੱਸਦਾ ਹੈ। ਅੰਦਰੋਂ ਚਿੱਟੇ ਕੱਪੜੇ ਦੀਆਂ ਕਾਤਰਾਂ ਵਿਚ ਲਾਲ ਧਾਗੇ ਨਾਲ ਲਿਪਟੇ ਗੋਲੇ ਦਾ ਜ਼ਿਕਰ ਕਰਦਾ ਹੈ, ਜੋ ਨਥਾਣਾ ਸਿੰਘ ਪਾਸੋਂ ਫੜਿਆ ਗਿਆ, ਇਸੇ ਵਿਚ ਸਤਿਗੁਰੂ ਜੀ ਵਾਲੇ ਦੋ ਪੱਤਰ ਸਨ। ਇਹ ਕਿਸੇ ਉਸ ਪੱਤਰ ਦੇ ਜੁਆਬ ਵਿਚ ਹਨ ਜੋ ਅੱਜ ਵਾਲੇ ਤੋਂ ਪਹਿਲਾਂ ਸਤਿਗੁਰੂ ਜੀ ਵੱਲ ਸੁੱਟਿਆ ਗਿਆ ਸੀ। ਇਹ ਹਰਨਾਮ ਸਿੰਘ ਜਾਂ ਉਸਦੇ ਨਾਲ ਦਿਆਂ ਵਿਚੋਂ ਸੁੱਟਿਆ, ਇਕ ਜਾਂ ਇਕ ਤੋਂ ਵੱਧ ਪੱਤਰ ਹੋ ਸੱਕਦੇ ਹਨ। (ਇਸੇ ਲਈ) ਹਰਨਾਮ ਸਿੰਘ ਅਤੇ ਤਿੰਨ ਹੋਰ ਨਥਾਣਾ ਸਿੰਘ ਦੀ ਗਰਿਫਤਾਰੀ ਤੋਂ ਦੋ ਦਿਨ ਬਾਅਦ ਹੀ ਕਲਕੱਤੇ ਨੂੰ ਚਾਲੇ ਮਾਰ ਗਏ ਹਨ। ਦੂਜੇ ਜਣੇ ਇੱਥੇ ਹੀ ਹਨ। ਡਿਪਟੀ ਕਮਿਸ਼ਨਰ, ਬ੍ਰਿਟਿਸ਼ ਬਰਮਾ ਨੂੰ ਜਾਣ ਵਾਲਿਆਂ ਬਾਰੇ ਨਥਾਣਾ ਸਿੰਘ ਦੀ ਇਹ ਗੱਲ ਤਾਂ ਮੰਨਦਾ ਹੈ ਕਿ ਉਹ ਹੋ ਸੱਕਦਾ ਹੈ ਕਿ ਨੌਕਰੀ ਲੱਭਣ ਹੀ ਆਏ ਹੋਣ। ਪ੍ਰੰਤੂ ਹਰਨਾਮ ਸਿੰਘ ਅਤੇ ਨਥਾਣਾ ਸਿੰਘ ਬਾਰੇ, ਉਸਨੂੰ ਕੋਈ ਭੁਲੇਖਾ ਨਹੀਂ ਕਿ ਇਹਨਾਂ ਦਾ ਉਦੇਸ਼, ਸਿਰਫ (ਸਤਿਗੁਰੂ) ਰਾਮ ਸਿੰਘ ਨਾਲ ਪੱਤਰ ਵਿਹਾਰ ਕਰਨ ਦਾ ਸੀ ਕਿਉਂਕਿ ਨਥਾਣਾ ਸਿੰਘ ਪਾਸੋਂ ਮਿਲੀ ਰਕਮ ੯੬ ਰੁਪੇ ੪ ਆਨੇ ੬ ਪੈਸੇ ਬਹੁਤ ਵੱਡੀ ਰਕਮ ਸੀ (ਅਤੇ ਇਤਨੀ ਰਕਮ ਵਾਲੇ ਨੂੰ ਉਹਨਾਂ ਸਮਿਆਂ ਵਿਚ ਸ਼ਾਇਦ ਨੌਕਰੀ ਦੀ ਲੋੜ ਨਾ ਹੋਵੇ)[4]

ਸਰਕਾਰੀ ਰੀਕਾਰਡ ਮੁਤਾਬਿਕ ੨੦ਵੀਂ ਰੈਜੀਮੈਂਟ ਦੇ ਸਿਪਾਹੀ ਅਬਦੁੱਲਾ ਖਾਨ ਨੇ ਆਪਣੇ/"ਸੈਂਤਰੀ ਬੌਕਸ" ਵਿਚ ਖਲੋਤਿਆਂ ਇਕ ਛੇਕ ਦੁਆਰਾ ਇਸ ਪਕੜੇ ਹੋਏ ਕੈਦੀ ਨੂੰ ਕੁਝ ਸੁਟਦਿਆਂ ਅਤੇ ਫਿਰ ਚੁੱਕਦਿਆ ਵੇਖਿਆ ਸੀ। ਉਦੋਂ ਮੀਂਹ ਪੈ ਰਿਹਾ ਸੀ। ਸੰਗੀਨ ਲੱਗੀ ਬੰਦੂਕ ਸਮੇਤ ਉਸ ਨੇ ਪਿੱਛਾ ਕਰ ਕੇ ਕੈਦੀ ਨੂੰ ਪਕੜਿਆ ਅਤੇ ਮੁਹੰਮਦ ਸ਼ਮਸ ਲਾਇਕ ਦੇ ਹਵਾਲੇ ਕਰ ਦਿੱਤਾ। ਪੁੱਛਗਿਛ ਬਾਅਦ ਕੈਦੀ ਅਤੇ ਹੁਕਮਨਾਮੇ ਪੁਲੀਸ ਥਾਣੇ ਵਿਚ ਭੇਜ ਦਿੱਤੇ। ਇੱਥੇ ਇਹ ਇੰਸਪੈਕਟਰ ਬਰਾਊਨ ਦੇ ਹਵਾਲੇ ਕੀਤੇ ਗਏ। ਜਦੋਂ ਇਹ ਹੁਕਮਨਾਮੇ ਪੰਜਾਬ ਭੇਜੇ ਗਏ ਤਾਂ ਉੱਥੋਂ ਦੇ ਅਧਿਕਾਰੀਆਂ ਨੇ ਬਰਮਾ ਵਿਚ ਕੀਤੇ ਅੰਗਰੇਜ਼ੀ ਅਨੁਵਾਦ ਨੂੰ ਠੀਕ ਸਮਝ ਵਾਲਾ ਨਹੀਂ ਦੱਸਿਆ।

"ਪੰਜਾਬ ਦੇ ਲੈਫਟੀਨੈਂਟ ਗਵਰਨਰ ਦਾ ਕਹਿਣਾ ਹੈ ਕਿ ਇਹ ਪੱਤਰ (ਸਤਿਗੁਰੂ) ਰਾਮ ਸਿੰਘ ਨੂੰ ਨਜ਼ਰਬੰਦੀ ਵਿਚ ਰੱਖਣ ਦੇ ਵਿਰੁੱਧ, ਰੋਹ ਦਾ ਪ੍ਰਗਟਾਵਾ ਪ੍ਰਦਰਸ਼ਿਤ ਕਰਨ ਵਾਲੇ ਹਨ। ਇਹ ਪੱਤਰ ਕਿਸੇ ਕਰਾਮਾਤੀ ਮੁਕਤੀਦਾਤੇ ਦੀ ਆਸ ਵੀ ਜਗਾਉਂਦੇ ਹਨ ਜੋ "ਮੀਰੀ" ਅਤੇ "ਪੀਰੀ" (ਦੇ ਦੋ ਨਿਸ਼ਾਨ) ਗੁਰੂ ਦੁਆਰਾ ਤਬਾਹ ਕੀਤੇ ਜਾਣਾ ਦੱਸਦੇ ਹਨ ਭਾਵ ਕਿ ਉਹ ਵਕਤ ਦੀਆਂ ਦੁਨਿਆਵੀ ਅਤੇ ਅਧਿਆਤਮਕ ਤਾਕਤਾਂ (ਇਸ ਦਾ ਭਾਵ ਹੈ ਅੰਗਰੇਜ਼ ਰਾਜ ਅਤੇ ਉਸਦੇ ਪਾਲਤੂ ਸਿੱਖ ਧਾਰਮਕ ਸਥਾਨਾਂ ਦੇ ਪੁਜਾਰੀ) ਨੂੰ ਨਸ਼ਟ ਕਰ ਸੱਕੇਗਾ।...ਅੱਗੇ ਚੱਲ ਕੇ ਫਿਰ ਉਹੋ ਰਾਗ ਅਲਾਪਿਆ ਜਾ ਰਿਹਾ ਹੈ ਕਿ ਚੇਲਿਆਂ ਨਾਲੋਂ ਸੰਪਰਕ ਤੋੜਨ ਲਈ ਆਪ ਨੂੰ ਮਰਗੋਈ ਭੇਜ ਦਿੱਤਾ ਜਾਏ।[5]

ਅੰਗਰੇਜ਼ ਵਾਲ ਦੀ ਖੱਲ ਲਾਹੁਣ ਵਿਚ ਮਾਹਰ ਸਨ। ਹੁਣ ਜਦੋਂ ਸਤਿਗੁਰੂ ਰਾਮ ਸਿੰਘ ਜੀ ਦੇ ਇਹ ਦੋ ਹਸਤ ਲਿਖਤ ਪੱਤਰ, ਇਸ ਦੇ ਮੂਲ ਸੋਮੇ ਤੋਂ ਹੀ ਉਹਨਾਂ ਦੇ ਹੱਥ ਲਗੇ ਗਏ ਤਾਂ ਇਸ ਵਿਚ ਛੁਪੇ ਅਰਥਾਂ ਨੂੰ ਸਮਝਣ ਲਈ, ਉਹਨਾਂ ਨੇ ਕਾਫੀ ਮਗਜ਼ ਖਪਾਉਣਾ ਹੀ ਸੀ। ਰੰਗੂਨ ਵਿਖੇ ਇਕ ਪੰਜਾਬੀ ਸਿੱਖ ਭਾਈ ਆਸਾ ਸਿੰਘ ਗਰੰਥੀ ਰਹਿੰਦਾ ਸੀ ਜੋ ਅੰਗਰੇਜ਼ੀ ਪੰਜਾਬੀ ਦੋਵੇਂ ਜਾਣਦਾ ਸੀ, ਇਹਨਾਂ ਦੋਹਾਂ ਪਕੜੇ ਹੁਕਮਨਾਮਿਆਂ ਦਾ ਅੰਗਰੇਜ਼ੀ ਅਨੁਵਾਦ ਕਰਵਾਇਆ ਸੀ। ਬਰਮਾ ਸਰਕਾਰ ਨੇ ਇਸੇ ਕਾਰਨ ਇਹਨਾਂ ਨੂੰ ਸਿਆਸੀ ਆਕਾਂਖਿਆ ਤੋਂ ਰਹਿਤ ਅਤੇ ਸਰਕਾਰ ਲਈ ਨੁਕਸਾਨ ਰਹਿਤ ਬਿਆਨਿਆ ਸੀ। ਪ੍ਰੰਤੂ ਹੁਣ ਪੰਜਾਬ ਦੇ ਲਾਟ ਦਾ ਇਸ ਦੇ ਵਿਪਰੀਤ ਅਰਥ ਹੁਕਮਨਾਮਿਆਂ ਬਾਰੇ ਕੱਢਦਾ ਪੱਤਰ ਆਉਣ ਬਾਅਦ, ਉਹਨਾਂ ਨੇ ਇਹ ਠੀਕਰਾ ਭਾਈ ਆਸਾ ਸਿੰਘ ਦੇ ਸਿਰ ਭੰਨਿਆ ਕਿ ਉਹਦਾ ਅਨੁਵਾਦ ਗੰਧਲਾ ਹੈ, ਭਾਵ ਉਹ ਕਈ ਕੁਝ ਲੁਕਾਉਂਦਾ ਹੈ।[6] ਪਾਠਕਾਂ ਦੀ ਦਿਲਚਸਪੀ ਲਈ ਇਹਨਾਂ ਦੋਹਾਂ ਹੁਕਮਨਾਮਿਆਂ ਦਾ ਪਾਠ ਲਾਹੇਵੰਦ ਰਹੇਗਾ।

"ਪਹਿਲਾ ਹੁਕਮਨਾਮਾ

ੴ ਸਤਿਗੁਰ ਪ੍ਰਸਾਦਿ

ਲਿਖਤੋ ਦਿਆਲ ਸਿੰਘ, ਜੋਗ ਉਪਮਾ ਭਾਈ ਸਾਉਣ ਸਿੰਘ ਤੇ ਹਰਿਨਾਮ ਸਿੰਘ, ਦੂਆ ਹਰਿਨਾਮ ਸਿੰਘ, ਸੋਭਾ ਸਿੰਘ, ਧੰਨਾ ਸਿੰਘ, ਕਿਰਪਾਲ ਸਿੰਘ ਹੋਰ ਸੰਬੂਹਿ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੇ ਫਤੇ ਬੁਲਾਈ ਪ੍ਰਮਾਨ ਕਰਨੀ। ਮਾਈ ਬੀਬੀ ਕੋ ਰਾਮ ਸਤਿ ਵਾਚਣੀ।

ਹੋਰੁ ਅਸੀਂ ਆਨੰਦ ਹੈ, ਗੁਰੂ ਸਾਹਿਬ ਜੀ ਸਾਰੀ ਸੰਗਤ ਕੋ ਸੁਖੀ ਆਨੰਦ ਰਖ ਕੇ ਇਹ ਮੰਗਦੇ ਹਾਂ ਗੁਰੂ ਜੀ ਪਾਸ ਤੇ। ਅਗੇ ਜੋ ਗੁਰੂ ਜੀ ਨੂੰ ਭਾਵੇ। ਹੋਰੁ ਜੀ, ਜਿਸ ਜਿਸ ਸਰੀਰ ਨੇ ਕਹਾ ਹੈ ਕਿ ਮੈਨੂੰ ਇਹੁ ਦੁਖੁ ਹੈ, ਇਹੁ ਦੁਖੁ ਹੈ, ਸੋ ਸੱਭ ਹੀ ਦੁਖ ਕਟਿ ਜਾਊਗਾ। ਖੁਰੀ ਦੁਖੁ, ਸੁੰਨਪਾਤ ਮਿਰਗੀ ਬੀ, ਭੂਤੁ ਬੀ,

ਹੋਰੁ ਬੀ ਜੋ ਮਾਨੁਖਾ ਕੋ ਮਾਨੁਖ ਦੁਖ ਦੇ ਰਹੇ ਹੈ, ਹੋਰੁ ਬੀ ਜੋ ਨੰਗ ਭੁਖ ਕਾ ਦੁਖੁ ਹੈ ਜੋ ਸਾਰਾ ਈ ਦੁਖੁ ਪ੍ਰੇਮ੍ ਦੇ ਭਜਨ ਤੇ ਕਟਿ ਜਾਊਗਾ। ਗੁਰੂ ਜੀ ਦਾ ਹੁਕਮੁ ਹੈ ਜੋ ਸਰਬ ਰੋਗ ਕਾ ਅਉਖਦੁ ਨਾਮੁ। ਸੋ ਜੀ ਨਾਮੁ ਦਾ ਤੇ ਬਾਣੀ ਪੜਨ ਦਾ ਏਹੁ ਬਡਾ ਮਹਾਤਮੁ ਹੈ। ਜੋ ਸਵਾ ਪਹਿਰੁ ਰਾਤ ਤੇ ਪਹਿਰ ਤੇ ਉਠ ਕੇ ਹਮੇਸਾ ਸਨਾਨੁ ਕਰਨਾ, ਬਾਣੀ ਪੜਨੀ, ਫੇਰ ਭਜਨ ਕਰਨਾ ਦਿਨ ਰਾਤ ਕਮ ਕਾਰ ਮੈਂ ਜਿੰਨਾ ਹੋਇ ਆਵੇ ਅਰੁ ਜਥਾ ਸਕਤ ਦਾਨੁ ਕਰਨਾ ਅਰੁ ਕਿਸੇ ਦੀ ਕੋਈ ਬੀ ਚੀਜ ਚਕਣੀ ਚੁਰਾਉ ਨਾ ਪਰੁ ਪਿਛਾ ਰਾਤ ਨਾਉਣਾ ਜਰੂਰ ਤਾ ਸਾਰੇ ਈ ਸਭਿ ਦੇ ਦੁਖ ਕਟਿ ਜਾਣਗੇ ਏਹੁ ਸਭ ਕੋ ਸੁਣਾ ਦੇਣਾ।

ਹੋਰੁ ਭਾਈ ਸਾਉਣ ਸਿਘ, ਜੋ ਤੈ ਲਿਖਾ ਥਾ ਦੋ ਨਸਾਨ ਟੁਟਿ ਗਏ, ਸੋ ਸਾਨੂ ਖਬਰ ਨਹੀ ਸੀ ਅਗੇ ਜੋ ਕੀਧੇ ਟੁਟੇ ਹੈ, ਤਾ ਨਹੀ ਤੈਨੂੰ ਜਬਾਬੁ ਲਿਖਾ। ਹੁਣਿ ਖਬ੍ਰ ਲਗੀ ਸਾਨੂ। ਥੋੜੇ ਦਿਨਿ ਹੋਏ ਹੈਨ ਦੋਈ ਨਸਾਨ ਮੀਰੀ ਤੇ ਪੀਰੀ ਦੇ ਟੁਟੇ ਹੈ। ਅਗਲੀ ਮੀਰੀ ਪੀਰੀ ਦੂਰਿ ਹੋਣ ਦਾ ਸਮਾ ਹੈ ਹੁਣਿ ਆਇਆ। ਅਗੇ ਗੁਰੂ ਵੇਅੰਤ ਹੈ। ਆਪਣੇ ਭਾਣੇ ਨੂੰ ਆਪੇ ਹੀ ਜਾਣਦਾ ਹੈ, ਪਰ ਇਹੁ ਹੁਕਮੁ ਗੁਰੂ ਜੀ ਦਾ ਈ ਲਿਖਾ ਹੈ, ਤਾ ਮੈ ਲਿਖਾ ਹੈ। ਹੋਰੁ ਜੀ, ਹੁਕਮਨਾਮੇ ਮੈ ਕੀ ਲਿਖਣੇ ਹੈ। ਹੁਕਮਨਾਮੇ ਤਾ ਗੁਰੂ ਜੀ ਦੇ ਈ ਲਿਖੇ ਦੇਖ ਲੈਣੇ ਜਿਨੇ ਦੇਖਣੇ ਹੋਣਿ, ਮੰਨਣੇ ਹੋਣਿ। ਮੰਨੇ ਬਿਨਾ ਦੇਖੇ ਦਾ ਕੁਛੁ ਫਾਇਦਾ ਨਹੀਂ ਹੁੰਦਾ। ਦੋ ਈ ਤਾਂ ਗਰੰਥ ਸਾਹਿਬ, ਸੌ ਸਾਖੀ, ਪਰੇਮ ਸਮਾਰਗੁ ਇਹੁ ਹੁਕਮਨਾਮਾ ਹੈ ਸਾਰੀ ਸੰਗਤ ਕੋ ਅਰੁ ਸਾਰੇ ਭੇਖਾ ਕੋ, ਜਾਤਾ ਕੋ, ਅਰੁ ਮੈ ਵੀ ਸਾਰੀ ਸੰਗਤ ਦੇ ਬਾਸਤੇ ਲਿਖ ਕੇ ਭੇਜ ਦਿਤੇ ਹੈ। ਰਾਮਦਾਸ ਪੁਰੇ ਪਏ ਹੈ, ਜਿਨ ਦੇਖਣੇ ਹੋਣਿ ਸੋ ਦੇਖ ਲੇਵੇ। ਦੇਖਣੇ ਈ ਹੈਨ ਭਾਮੇ ਕਿਤਨੇ ਦੇਖੇ ਲੈਣ, ਚਟਣੇ ਤਾ ਨਹੀ। ਇਕੁ ਚਟਿ ਲਊ ਇਕੁ ਐਮੇ ਰਹੂਗਾ। ਹੋਰੁ ਜੀ ਨਾਮ ਗਾਮ ਸਭ ਦੇ ਲਿਖਣੇ ਅਉਖੇ ਹੈ, ਸਭ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾ ਦੇਣੀ। ਭਜਨੁ ਬਾਣੀ ਕਾ ਹੁਕਮੁ ਸਭ ਕੋ ਸੁਣਾ ਦੇਣਾ, ਅਰੁ ਪਿਛਾ ਰਾਤ ਨਾਇਕ ਜੋ ਭਜਨੁ ਕਰੂਗਾ, ਓਸਦਾ ਸਾਰਾ ਦੁਖੁ ਕਟਿ ਜਾਊਗਾ। ਏਥੇ ਸਾਨੂੰ ਭੀ ਬਡਾ ਦੁਖੁ ਹੋਆ ਥਾ, ਸਰੀਰੁ ਤੜਫਦਾ ਸੀ ਰਾਤ ਦਿਨ। ਜਿਸ ਦਿਨ ਤੇ ਪਿਛਾ ਰਾਤ ਨਾ ਕੇ ਭਜਨੁ ਬਾਣੀ ਕਰਨ ਲਗੇ, ਓਸੇ ਦਿਨ ਤੇ ਠੰਢ ਬਰਤ ਗਈ ਸਾਨੂ। ਅਰੁ ਗੁਰੂ ਜੀ ਦਾ ਭੀ ਹੁਕਮੁ ਹੈ ਪਿਛਾ ਰਾਤ ਦੇ ਨਾਮਣ ਦਾ, ਬਡਾ ਈ ਮਹਾਤਮ ਲਿਖਾ ਹੈ ਗੁਰੂ ਜੀ ਨੇ। ਗੁਰੂ ਜੀ ਦਾ ਜੋ ਹੁਕਮੁ ਮੰਨੇਗਾ ਓਸ ਨੂੰ ਬਹੁਤ ਸੁਖੁ ਹੋਊਗਾ। ਬਿਨਾ ਹੁਕਮੁ ਮੰਨੇ ਦੇਖ ਲਓ ਗੁਰੂ ਜੀ ਦੇ ਪੁਤ ਪਾਸ ਈ ਬੈਠੇ ਰਹੇ, ਗੁਰਿਆਈ ਅੰਗਾਦਿ ਜੀ ਨੂ ਮਿਲੀ ਕਿਸੇ ਥਾਂ ਦੇ ਖਤ੍ਰੀ ਨੂ। ਅਗੇ ਦਾਤੂ, ਦਾਸੂ, ਮੋਹਰੀ, ਮੋਹਣੁ ਬੈਠੇ ਰਹੇ, ਰਾਮਦਾਸ ਕੋ ਗਦੀ ਮਿਲੀ, ਕਿਸੇ ਥਾਂ ਦੇ ਖਤ੍ਰੀ ਦੇ ਮੁੰਡੇ ਨੂ, ਨਾਲੇ ਲੜਕੀ। ਸੋ ਜੀ ਬਿਨਾ ਹੁਕਮੁ ਮੰਨੇ ਭਾਮੇਂ ਸੋ ਹੁਕਮਨਾਮਾ ਹੋਵੇ ਪਾਸ, ਤਾਂ ਵੀ ਕੁਛ ਸੁਖ ਨਹੀਂ ਹੁੰਦਾ।

"ਹੋਰੁ ਜੀ ਹੁਣਿ ਏਥੇ ਦਾ ਹਵਾਲੁ ਲੇਵੋ ਜਿਸ ਕਰਿਕੇ ਅਸੀ ਮਨੇ ਕਰਦੇ ਹਾ ਏਥੇ ਆਉਣ ਤੇ ਸਿੰਘਾਂ ਨੂੰ। ਸੰਗਤ ਤਾ ਸਾਡੀ ਦੇਹ ਪਰਾਨ ਹੈਨ। ਇਹ ਬਾਤ ਮੈ ਸਚੀ ਲਿਖੀ ਹੈ ਝੂਠੀ ਨਾ ਜਾਣਨੀ। ਏਵਾਈ ਬੰਦੂਕਾ (ਲਈ) ਸਾਡੇ ਉਤੇ ਖੜੇ ਹੈਨ। ਏਨਾ ਨੂ ਏਹੁ ਹੁਕਮੁ ਦਿੰਦੇ ਹੈਨ ਏਨਾ ਦੇ ਉਹਦੇਦਾਰ, ਜੋ ਕੋਈ ਬਾਤ ਕਰੇ ਇਨ ਕੇ ਨਾਲ ਉਨਕੋ ਫਕੜੋ, ਅਰੁ ਕੋਈ ਚੀਜ ਬਾਹਰ ਤੇ ਸਿਟੇ ਤਾ ਓਸਕੋ ਫਕੜੋ, ਜੋ ਕੋਈ ਅੰਦਰ ਤੇ ਕਿਸੇਕੋ ਦੇਵੇ ਤਾ ਓਸਕੋ ਫਕੜੋ। ਦਿਨੁ ਰਾਤ ਏਹੋ ਹੁਕਮੁ ਸੁਣਾਈਦਾ ਹੈ ਪਹਰੇ ਬਾਲਿਆ ਕੋ। ਜੇ ਚਾਰ ਉਗਲਿ ਕਾਗਤੁ ਦਿੰਦੇ ਲੈਦੇ ਕੋ ਦੇਖ ਲੈਣ ਜੋ ਏਥੇ ਸਾਡੇ ਪਹਰੇ ਪੁਰਿ ਹੈਨ, ਤਾ ਨਾਲੇ ਏਨਾ ਸੰਤਰੀ ਨੂ ਕੈਦ ਕਰਿ ਦੇਣ ਨਾਲੇ ਬੈਤਾ ਮਾਰਨ ਪਹਰੇ ਬਾਲਿਆ ਦੇ, ਨਾਲੇ ਨਾਮੇ ਕਟਿ ਦੇਣ ਏਨਾ ਦੇ, ਅਰੁ ਨਾਲੇ ਬੁਆਨੂ ਕੈਦ ਕਰਿ ਦੇਣਿ, ਅਰ ਸਾਨੂ ਬੀ ਖਬ੍ਰ ਨਹੀ ਕਿਥੇ ਲੈ ਜਾਣਿ ਦੁਖ ਦੇ ਥਾ ਅਰੁ ਬਹੁਤ ਦੁਖ ਦੇਣ। ਏ ਮਹਾ ਮਲੇਛ ਹੈਨ, ਇਨ ਮੈ ਦਿਆ ਰਤੀ ਭਰਿ ਨਹੀ। ਏਸ ਬਾਸਤੇ ਅਸੀ ਮਨੇ ਕਰਦੇ ਹਾ। ਅਰੁ ਦ੍ਸਨੁ ਮੇਲਾ ਕੁਛੁ ਨਹੀ ਹੁੰਦਾ ਅਰੁ ਖਰਚੁ ਖੇਚਲ ਬਹੁਤ ਹੈ ਆਉਣ ਮੈ। ਜੇ ਏ ਮਿਲਣ ਦੇਣ ਤਾ ਭਾਮੇ ਸੌ ਸੌ ਕਠਾ ਆਏ ਜਾਬੇ ਤਾ ਭੀ ਅਛਾ ਹੈ। ਅਰੁ ਮੈ ਕਈ ਬਾਰਿ ਲਿਖਾ ਜੋ ਏਥੇ ਨਾ ਆਓ। ਜੇ ਆਓ ਤਾ ਇਕ ਕੇ ਤਾਂ ਦੋ ਆਦਮੀ ਬਰਸ ਦਿਨ ਪਿਛੇ ਆਉਣ ਤਾ ਅਛਾ ਹੈ। ਬਡੀਆ ਬਾਤਾ ਕੀ ਲਿਖੀਏ, ਗੁਰੂ ਜੀ ਹੀ ਪੜਦੇ ਕਜੀ ਜਾਂਦਾ ਹੈ ਨਹੀਂ ਤਾਂ ਹੋਰ ਠਕਾਣਾ ਨਹੀ। ਸੁਖ ਤਾ ਬਚਨ ਮੰਨਣਿ ਬਿਚ ਹੈ। ਬਚਨੁ ਨਾ ਮੰਨਿਆ ਤਾਂ ਕੁਛੁ ਬੀ ਸੁਖੁ ਨਹੀ ਹਥਿ ਆਉਂਦਾ। ਜਿਤਨਾ ਪੈਸਾ ਖਰਚੁ ਕਰਕੇ ਏਥੇ ਆਉਂਦੇ ਹੈ, ਜੇ ਓਨਾ ਪੈਸਾ ਲਾ ਕੇ ਭੋਗੁ ਪਾਠੁ ਕਰੋ ਤਾ ਅਛਾ ਹੈ, ਵੇਅਰਥ ਏਨਾ ਪੈਸਾ ਖਰਚੁ ਹੁੰਦਾ ਹੈ। ਅਗੇ ਤੁਸੀ ਜਾਣੋ। ਜੇ ਅਛੀ ਕਰੇ ਖਾਲਸਾ ਤਾਂ ਏਥੇ ਆਉਣ ਦੀ ਬਾਤ ਤਾਂ ਨਾ ਕਰੋ। ਭਜਨੁ, ਪਾਠੁ, ਭੋਗੁ ਪਾਓ ਤਕੜੇ ਹੋ ਕੇ, ਤਾਂ ਸਭੇ ਕੰਮ ਸੋਰ ਜਾਣਗੇ। ਹੋਰੁ ਬਾਤ ਹੈ, ਜੇ ਤਾਂ ਮੇਰਾ ਸਰੀਰੁ ਓਹੋ ਹੈ ਜੋ ਪ੍ਰੇਮ ਸਮਾਰਗ ਮੈ, ਸਾਖੀਆ ਮੈ, ਰਾਮ ਮਿਰਗਿੰਦ ਅਰੁ ਪੈਲਾਦ ਸਾਗਰ ਮੈ ਤੇ ਜੋ ਪੋਥੀ ਨਿਕਲੀ ਹੈ ਓਸ ਮੈ ਜੋ ਲਿਖਾ ਹੈ ਬਾਰਮਾ ਬ੍ਰਤਾਰਾ ਤਾ ਤੇ ਮੈ ਆਪੇ ਹੀ ਏਸ ਮੈ ਆਇ ਜਾਊਗਾ, ਅਰੁ ਮੀਰਾ ਦਾ ਤੇ ਪੀਰਾ ਦਾ ਨਾਸੁ ਏਹੁ ਅਭਾਉ ਹੋਇ ਜਾਊਗਾ ਸਭ ਦਾ। ਜੇ ਓਹੁ ਨਹੀ ਮੇਰਾ ਸਰੀਰੁ, ਤੁਸੀ ਕਾਸਨੂੰ ਏਥੇ ਆਉਣਾ ਹੈ, ਮੇਰੇ ਜੇਹੇ ਸੈਕੜੇ ਤਖਾਣ ਫਿਰਦੇ ਹੈ ਦੇਸ ਮੈ, ਏਥੇ ਕਾਨੂੰ ਆਉਣਾ ਹੈ। ਅਛੀ ਬਾਤ ਏਹੋ ਹੈ ਹੁਣਿ ਏਥੇ ਆਉਣ ਦੀ ਨਾ ਕਰੋ। ਭਜਨੁ, ਪਾਠ, ਭੋਗ ਕਰੋ ਜਿਤਨੇ ਬਣਿ

ਆਉਣ। ਅਮ ਥਾਟ ਦਾ, ਖਰਚ ਦੀ ਖੇਚਲ ਹੈ ਹੋਰੁ ਕੁਛ ਕੰਮ ਨਹੀ ਸਰਦਾ। ਅਗੇ ਜਾਣੋ ਸੋ ਕਰੋ ਜੋ ਖਾਲਸੇ ਕੋ ਅਛੀ ਲਗੇ। ਮੈ ਤੇ ਆਪਣੀ ਆਖ ਸੁਣਾਈ ਹੈ, ਮੰਨੋ ਭਾਮੇ ਨਾ ਮੰਨੋ। ਅਰੁ ਇਹ ਮੈਨੂੰ ਕੁਛ ਖਬਰ ਨਹੀ ਜੋ ਮੈ ਕਦਿ ਜਾਣਾ ਹੈ ਦੇਸ ਮੈ, ਨਾ ਮਹੀਨਾ ਮਾਲੂਮ ਹੈ ਮੈਨੂੰ ਨਾ ਦਿਨੁ, ਨਾ ਥਾਓ ਈ ਮਾਲੂਮ ਹੈ, ਕਿਥੇ ਜਾਣਾ ਹੈ ਕਦਿ। ਪੈਲਾਦ ਸਰ ਮੈ ਤੇ ਜੋ ਪੋਥੀ ਨਿਕਲੀ ਹੈ ਓਸ ਮੈ ਤੇ ਲਿਖਾ ਦੇ ਗਿਆ ਹੈ ਨਾਰਾਇਣ ਸਿੰਘੁ, ਉਸ ਮੈ ਲਿਖਾ ਹੈ ਜਦ ਮਾਝੇ ਦੇਸ ਮੈ ਜੁਧੁ ਹੋਊ ਤਾਂ ਮੇਰਾ ਜਾਣਾ ਲਿਖਾ ਹੈ ਦੇਸ ਮੈ, ਅਗੇ ਗੁਰੂ ਦੀ ਗੁਰੂ ਜਾਣੇ ਅਰੁ ਜੇ ਰੌਲਾ ਪੈ ਜਾਏ ਤਾ ਪੱਚੀ ਆਦਮੀ ਗੁਰੂ ਜੀ ਅਗੇ ਬੇਨਤੀ ਹਰਿਦਾਸ ਕਰਕੇ ਬੇਨਤੀ ਕਰਨੀ। "ਹੇ ਗੁਰੂ ਜੀ, ਜਿਥੇ ਸਾਨੂ ਅਛਾ ਹੋਵੇ, ਸਾਨੂ ਪਰੇਰ ਕੇ ਉਥੇ ਲੈ ਜਾਹਿ", ਫੇਰਿ ਆਪੇ ਗੁਰੂ ਲੈ ਜਾਊ ਜਿਥੇ ਅਛਾ ਹੋਣਾ ਹੋਊ। ਮੈ ਕੀ ਦਸਣਾ ਹੈ, ਜੇ ਮੈ ਸਿਆਣਾ ਹੁੰਦਾ ਤਾਂ ਕੈਦ ਕਿਉ ਹੋਏ ਜਾਂਦਾ। ਏਹੁ ਬਾਤ ਬਿਚਾਰੋ ਤੁਸੀ ਸਾਰੇ ਜਣੇ। ਸਿਰੀ ਵਾਹਿਗੁਰੂ ਸਰਬ ਸੰਗਤ ਕੋ ਸਹਾਇ ਹੋਹੁ ਜੀ, ਗੁਰਿਮਤਿ ਦਾਨ ਦੇਹ ਜੀ। ਗੁਰੂ ਸਾਹਿਬ ਜੀ ਤੇਰੀ ਸਰਨਿ ਹੈ ਜੀ। ਏਹੁ ਹਰਿਦਾਸ ਛੈਆਈ ਸਿਘਾ ਬਾਸਤੇ ਹੈ।"[7]

ਉੱਪਰ ਵਰਣਿਤ ਪਹਿਲਾ ਹੁਕਮਨਾਮਾ, ਭਾਈ ਧੰਨਾ ਸਿੰਘ ਸਮੇਤ ਪੰਜ ਹੋਰਨਾਂ ਸਿੰਘਾਂ ਨੂੰ ਸੰਬੋਧਿਤ ਕਰਦੇ ਹਨ ਜੋ ਇਕੱਠੇ ਹੀ ਆਪ ਜੀ ਦੇ ਦਰਸਨਾਂ ਨੂੰ ਪੁੱਜੇ ਸਨ। ਦੂਜਾ ਹੁਕਮਨਾਮਾ ਸ੍ਰੀ ਗੁਰੂ ਹਰੀ ਸਿੰਘ ਜੀ ਨੂੰ ਸੰਬੋਧਿਤ ਹੈ। ਇਸ ਵਿਚ ਆਪ ਜੀ ਦੀ ਪੁੱਤਰੀ ਬੀਬੀ ਨੰਦਾ ਦੇ ਤਿੰਨਾਂ ਪੁੱਤਰਾਂ ਬਾਰੇ ਵੱਡੇ ਪੁੱਤਰ (ਸਤਿਗੁਰੂ ਜੀ ਦੇ ਦੋਹਿਤੇ) ਬਸੰਤ ਸਿੰਘ ਅਤੇ ਛੋਟੇ ਦੋਹਾਂ ਨੂੰ ਹਦਾਇਤਾਂ ਹਨ ਕਿ ਜੇ ਡੇਰੇ ਭੈਣੀ ਸਾਹਿਬ ਰਹਿਣਾ ਹੈ ਤਾਂ ਉਹਨਾਂ ਨੂੰ ਸੇਵਾ ਸਿਮਰਨ ਦੇ ਉੱਚ ਮਾਪਦੰਡ ਅਪਨਾਉਣੇ ਪੈਣਗੇ, ਭਜਨ ਬਾਣੀ ਨਾ ਕਰਨ ਵਾਲਾ ਡੇਰੇ ਵਿਚ ਨਾ ਰਹੇ। ਗੁਰੂ ਹਰੀ ਸਿੰਘ ਜੀ ਨੂੰ ਇਸ ਹੁਕਮਨਾਮੇ ਵਿਚ ਹਦਾਇਤ ਕਰਦੇ ਹਨ ਕਿ ਮੈਂ ਜੋ ਹੁਕਮਨਾਮੇ ਅੱਗੇ ਤੁਹਾਡੇ ਪਾਸ ਭੇਜੇ ਹਨ, ਉਹਨਾਂ ਸਿੰਘਾਂ ਨੂੰ ਸੁਣਾ ਦਿਆ ਕਰੋ ਜੋ ਹੁਕਮਨਾਮਾ ਲੈਣ ਵਾਸਤੇ ਹੀ ਮੇਰੇ ਪਾਸ ਖਰਚ ਖੇਚਲ ਕਰਕੇ ਆਉਂਦੇ ਹਨ। ਬੇਸ਼ਕ ਸਿੰਘ ਉਹਨਾਂ ਦੀ "ਦੇਹ ਪਰਾਣ" ਹਨ ਪਰ ਉਹ ਆਪਣੇ ਸਿੰਘਾਂ ਨੂੰ ਕਿਸੇ ਪਰੇਸ਼ਾਨੀ ਵਿਚ ਫਸਿਆ ਵੇਖਣਾ ਨਹੀਂ ਚਾਹੁੰਦੇ, ਸੋ ਉਹ ਇਧਰ ਨਾ ਆਉਣ।

ਭਾਈ ਧੰਨਾ ਸਿੰਘ ਦੀ ਗਰਿਫਤਾਰੀ ਨਾਲ, ਸਤਿਗੁਰੂ ਜੀ ਦਾ ਉਹ ਖ਼ਦਸ਼ਾ ਸੱਚਾ ਸਿੱਧ ਹੋ ਗਿਆ ਜੋ ਉਹ ਇਹਨਾਂ ਹੁਕਮਨਾਮਿਆਂ ਵਿਚ, ਆਪਣੇ ਸਿੰਘਾਂ ਦੇ ਕਿਸੇ ਬਿਪਤਾ ਵਿਚ ਫਸਣ ਬਾਰੇ ਜ਼ਾਹਰ ਕਰਦੇ ਹਨ। ਸਰਕਾਰ ਦੇ ਖੁਫੀਆ ਕਾਗਜ਼ਾਂ ਪੱਤਰਾਂ ਵਾਲੇ ਇੰਦਰਾਜ ਵਿਚ, ੭ ਸਿਤੰਬਰ ੧੮੮੦ ਦਾ ਇੰਦਰਾਜ ਰੰਗੂਨ ਜਾ ਕੇ ਦਰਸ਼ਨ ਕਰਨ ਵਾਲੇ ਕੂਕੇ ਸਿੰਘਾਂ ਬਾਰੇ ਮਹੱਤਵਪੂਰਨ ਜਾਣਕਾਰੀਆਂ ਸਾਂਭੀ ਬੈਠਾ ਹੈ। ਇਹ ਰੀਕਾਰਡ ਕਲਕੱਤੇ ਦਾ ਹੈ। ਇਸਦੇ ਮੁਤਾਬਿਕ ਰੰਗੂਨ ਤੋਂ ਸਟੀਮਰ 'ਪੇਂਬਾ' ਦੁਆਰਾ ੩ ਸਿੱਖ ਜਲੇਬਾਂ (ਕਿਸੇ ਥਾਂ ਦਾ ਨਾਮ) ਪੁੱਜੇ। ਉਹ ਆਪਣੀ ਰੰਗੂਨ ਯਾਤਰਾ ਦਾ ਕੋਈ ਤਸੱਲੀ ਬਖਸ਼ ਜੁਆਬ ਨਹੀਂ ਦੇ ਸੱਕੇ। ਉਹਨਾਂ ਤੇ ਕੂਕੇ ਹੋਣ ਦਾ ਸ਼ੱਕ ਕੀਤਾ ਜਾਂਦਾ ਹੈ। ਉਹਨਾਂ ਬਾਰੇ ਤੱਤਕਾਲ ਪੂਰੀ ਰੀਪੋਰਟ ਇੰਸਪੈਕਟਰ ਜਨਰਲ ਪੰਜਾਬ ਪੁਲੀਸ ਨੂੰ ਭੇਜ ਦਿੱਤੀ ਗਈ। ਅਤੇ ੩ ਅਗਸਤ ਦੀ ਰਾਤ ਹੀ ਇਹ ਵਿਅਕਤੀ ਪੰਜਾਬ ਵਿਚਲੇ ਆਪਣੇ ਘਰਾਂ ਵਿਚ ਜਾਣ ਲਈ ਅਲਾਹਬਾਦ ਦੇ ਰਸਤੇ ਕਲਕੱਤੇ ਤੋਂ ਰੇਲ ਚੜ੍ਹ ਗਏ ਹਨ।

"੧੬ ਅਗਸਤ ਨੂੰ ਪੰਜਾਬ ਪੁਲੀਸ ਦੀ ਸੂਚਨਾ ਪੁੱਜੀ ਕਿ ਮਹੰਤ ਹੀਰਾ ਸਿੰਘ (ਲੰਮ੍ਹ-ਸਢੋਰੇ ਵਾਲਾ) ਇਕ "ਕੁਖਿਆਤ ਕੂਕਾ" ਪੰਜਾਬ ਵਿਚੋਂ ਗ਼ੈਰ ਹਾਜ਼ਰ ਹੋ ਗਿਆ ਹੈ ਅਤੇ ਉਹ ਵੀ (ਸਤਿਗੁਰੂ) ਰਾਮ ਸਿੰਘ ਕੂਕਾ ਨੂੰ ਮਿਲਣ ਗਿਆ ਹੈ। ਰੰਗੂਨ ਤੋਂ ਆਉਂਦੇ ਸਟੀਮਰਾਂ ਤੇ ਨਿਗਰਾਨੀ ਰੱਖੀ ਗਈ ਅਤੇ ੫ ਪੰਜਾਬੀ ਸਿੱਖ "ਅਰਬੀਆ" ਸਟੀਮਰ ਤੋਂ ਉਤਰਦੇ ਮਿਲ ਗਏ। ਪਹਿਲਾਂ ਤਾਂ ਉਹਨਾਂ ਪੰਜਾਂ ਨੇ ਆਪੋ ਆਪਣੇ ਨਾ ਥੇਹ ਦਰੁਸਤ ਨਾ ਦੱਸੇ ਅਤੇ ਓੜਕ ਇਕ ਮੰਨ ਗਿਆ ਕਿ ਉਹ ਹੀਰਾ ਸਿੰਘ ਹੈ ਤੇ ਉਸ ੨੦੦ ਰੁਪੈ ਰਿਸ਼ਵਤ ਦੇ ਕੇ ਪੁਲੀਸ ਅਧਿਕਾਰੀ ਤੋਂ ਖਹਿੜਾ ਵੀ ਛੁਡਾਉਣਾ ਚਾਹਿਆ। ਇਹਨਾਂ ਪੰਜਾਂ ਦੇ ਨਾਮ ਜ਼ਿਲ੍ਹੇ ਇਹ ਹਨ- (੧) ਸਾਹਿਬ ਸਿੰਘ- ਅੰਮ੍ਰਿਤਸਰ, ੨) ਹੀਰਾ ਸਿੰਘ-ਅੰਬਾਲਾ, ੩) ਵਸਾਖਾ ਸਿੰਘ- ਅੰਮ੍ਰਿਤਸਰ, ੪) ਫੂੰਦਾ (ਨਹੀਂ ਚੰਦਾ) ਸਿੰਘ- ਅੰਮ੍ਰਿਤਸਰ, ੫) ਲਾਲ ਸਿੰਘ-ਲੁਧਿਆਣਾ। ਕਲਕੱਤੇ ਵਾਲਿਆਂ ਇਹਨਾਂ ਨੂੰ ਹਿਰਾਸਤ ਵਿਚ ਲਿਆ ਕਰਨਲ ਬਾਮਫੀਲਡ ਨੂੰ ਤਾਰ ਦੇ ਦਿੱਤੀ ਗਈ ਅਤੇ ਉਸਦੀਆਂ ਹਦਾਇਤਾਂ ਮੁਤਾਬਿਕ ਇਹਨਾਂ ਨੂੰ ੩ ਸਿਤੰਬਰ ਨੂੰ ਪੁਲੀਸ ਨਿਗਰਾਨੀ ਹੇਠ ਅੰਬਾਲੇ ਦੀ ਰੇਲ 'ਤੇ ਬਹਾ ਦਿੱਤਾ ਗਿਆ। ਇਹਨਾਂ ਵਿਚੋਂ ਵਸਾਖਾ ਸਿੰਘ ਮੰਨਿਆ ਕਿ ਉਹ (ਸਤਿਗੁਰੂ) ਰਾਮ ਸਿੰਘ ਨਾਲ ਮੁਲਾਕਾਤ ਕਰ ਕੇ ਆਇਆ ਹੈ (ਭਾਵੇਂ ਇਹ ਮੁਲਾਕਾਤ ਪਹਿਰੇਦਾਰਾਂ ਤੋਂ ਚੋਰੀ ਜਾਂ ਉਹਨਾਂ ਨੂੰ ਰਿਸ਼ਵਤ ਨਾਲ ਅਵੇਸਲੇ ਕਰ ਕੇ ਹੁੰਦੀ ਸੀ)। ਹੀਰਾ ਸਿੰਘ ਇਹ ਗੱਲ ਨਹੀਂ ਮੰਨਿਆ।

"੧ ਸਿਤੰਬਰ ਨੂੰ ਸਿੱਖਾਂ ਦਾ ਇਕ ਹੋਰ ਟੋਲਾ, ਪੀਨਾਂਗ ਤੋਂ ਚਾਇਨਾ ਸਟੀਮਰ ਦੁਆਰਾ, ਕਲਕੱਤੇ ਪੁੱਜਾ ਅਤੇ ਉਹਨਾਂ ਤੋਂ ਬੜੀ ਚਤੁਰਾਈ ਨਾਲ ਕੀਤੀ ਪੁੱਛਗਿੱਛ ਬਾਅਦ, ਇਹਨਾਂ ਨੇ ਰੇਲਵੇ ਸਟੇਸ਼ਨ ਤੇ ਮਹੰਤ ਹੀਰਾ ਸਿੰਘ ਅਤੇ ਉਸਦੇ ਚਾਰ ਸਾਥੀਆਂ ਦੀਆਂ ਗਤੀਵਿਧੀਆਂ ਬਾਰੇ ਕੁਝ ਜਾਣਕਾਰੀ ਦਿੱਤੀ। ਪਤਾ ਲੱਗਾ ਕਿ ਨੱਥਾ ਸਿੰਘ (ਇਥੇ ਨਥਾਣਾ ਸਿੰਘ ਨੂੰ ਹੀ

ਭੁਲੇਖੇ ਜਾਂ ਗਲਤੀ ਕਾਰਨ ਨੱਥਾ ਸਿੰਘ ਲਿਖ ਦਿੱਤਾ ਗਿਆ ਹੈ) ਇਕ ਮਲਵਈ ਕੂਕਾ, ਇਕ ਯੋਰਪੀਨ ਵਾਰਡਨ ਨੇ, (ਸਤਿਗੁਰੂ) ਰਾਮ ਸਿੰਘ ਦੇ ਸੇਵਾਦਾਰ ਨਾਨੂੰ ਸਿੰਘ ਤੋਂ ਇਕ ਪੱਤਰ ਪ੍ਰਾਪਤ ਕਰਦੇ ਸਮੇਂ ਗਰਿਫਤਾਰ ਕੀਤਾ ਗਿਆ ਹੈ। ਇਕ ਰੰਗੂਨ ਦੇ ਅਧਿਕਾਰੀ ਨੇ ਜੋ ਪੰਜਾਬੀ ਨਹੀਂ ਸੀ ਜਾਣਦਾ ਇਹ ਪੱਤਰ ਪੜ੍ਹਨ ਲਈ (ਰੰਗੂਨ ਰਹਿੰਦੇ ਇਕ ਸਿੱਖ) ਭਾਈ ਆਸਾ ਸਿੰਘ ਨੂੰ ਕਿਹਾ। ਆਸਾ ਸਿੰਘ ਮੰਨਿਆ ਕਿ ਗੁਰੂ ਰਾਮ ਸਿੰਘ ਦੀ ਆਪਣੀ ਹੱਥ ਲਿਖਤ ਵਿਚ ਦੋ ਵੱਡ ਆਕਾਰੀ ਪੱਤਰ ਉਹਨੂੰ ਮਿਲੇ ਸਨ।

"ਉਹ (ਆਸਾ ਸਿੰਘ) ਫਿਰ ਮੇਰੇ ਅਧਿਕਾਰੀ ਪਾਸ ਮੰਨਦਾ ਹੈ ਕਿ ਉਹ ਭਾਵੇਂ ਆਪ ਕੂਕਾ ਨਹੀਂ, ਪਰ ਆਪਣੇ ਦੇਸਵਾਸੀਆਂ ਨਾਲ ਹਿੱਤ ਕਰਕੇ, ਉਸਨੇ ਇਹਨਾਂ ਪੱਤਰਾਂ ਦੇ ਅਸਲ ਅਰਥ ਤਾਂ ਛੁਪਾ ਲਏ ਹਨ ਅਤੇ ਰੰਗੂਨ ਅਧਿਕਾਰੀਆਂ ਨੂੰ ਇਹ ਯਕੀਨ ਦਵਾ ਦਿੱਤਾ ਕਿ ਇਹਨਾਂ ਪੱਤਰਾਂ ਵਿਚ ਤੁਹਾਡੇ (ਭਾਵ ਅੰਗਰੇਜ਼ ਸਰਕਾਰ ਦੇ) ਨੁਕਸਾਨ ਵਾਲੀ ਕੋਈ ਗੱਲ ਨਹੀਂ। ਇਸ ਤੋਂ ਬਾਅਦ ਨੱਥਾ ਸਿੰਘ (ਨਥਾਣਾ ਸਿੰਘ) ਨੂੰ ਛੱਡ ਦਿੱਤਾ ਗਿਆ। ਨੱਥਾ ਸਿੰਘ ਦੀ ਗਰਿਫਤਾਰੀ ਬਾਅਦ ਹੀਰਾ ਸਿੰਘ ਮੋਲਮੀਨ (ਜਿੱਥੇ ਸੂਬਾ ਜਵਾਹਰ ਸਿੰਘ, ਸੂਬਾ ਬ੍ਰਹਮਾ ਸਿੰਘ ਅਤੇ ਸੂਬਾ ਲੱਖਾ ਸਿੰਘ ਕੈਦ ਸਨ) ਵੱਲ ਖਿਸਕ ਗਿਆ।

'ਆਸਾ ਸਿੰਘ ਦੇ ਬਿਆਨ ਦੀ ਪੁਸ਼ਟੀ ਲਈ ਉਸ ਤੋਂ ਗੁਰੂ ਦੀ ਨਜ਼ਰਬੰਦੀ, ਉਹਦੀ ਜਿਹਲ ਅਤੇ ਰਾਖਿਆਂ ਬਾਰੇ ਪੁਛਗਿਛ ਕੀਤੀ ਗਈ। ਉਸਨੇ ਦੱਸਿਆ ਕਿ ਲੱਕੜ ਦੇ ਫੱਟਿਆਂ ਦੀ ਬਣੀ ਹੋਈ ਦੋ ਮੰਜ਼ਿਲਾਂ ਇਮਾਰਤ ਜਾਂ ਘਰ ਹੈ, ਇਸ ਇਮਾਰਤ ਦੇ ਮੁੱਖ ਦਰਵਾਜੇ ਤੇ ਪੁਲੀਸ ਗਾਰਦ ਹੁੰਦੀ ਹੈ। ਦਿਨ ਵੇਲੇ ਮਦਰਾਸੀ ਸਿਪਾਹੀ ਹੁੰਦੇ ਹਨ ਅਤੇ ਰਾਤ ਦੇ ਸਮੇਂ ਬਰਤਾਨਵੀ ਸਿਪਾਹੀ ਹੁੰਦੇ ਹਨ। (ਸਤਿਗੁਰੂ ਜੀ ਦੇ ਸ਼ਬਦਾਂ ਵਿਚ ਦਿਨ ਨੂੰ ਕਾਲਿਆਂ ਦਾ ਰਾਤ ਨੂੰ ਗੋਰਿਆਂ ਦਾ ਪਹਿਰਾ ਹੁੰਦਾ ਹੈ)। ਸਤਿਗੁਰੂ ਜੀ ਨਾਲ ਪੱਤਰ ਵਿਹਾਰ ਕਰਨ ਲਈ ਕੂਕੇ ਸਿਪਾਹੀਆਂ ਨੂੰ ਰਿਸ਼ਵਤ ਵੀ ਦੇ ਦਿੰਦੇ ਹਨ। ਜਦੋਂ ਖਤ ਪੱਤਰ ਆਸਾਨੀ ਨਾਲ ਦਿੱਤੇ ਲਏ ਜਾ ਸੱਕਣ, ਇਸ ਹਾਲਾਤ ਬਾਰੇ ਇਕ ਸੰਕੇਤ ਜਾਂ ਕੋਡ ਵੀ ਸਿਰਜਿਆ ਹੈ, ਇਹ ਸੰਕੇਤ ਹੈ ਉਸ ਸਮੇਂ ਧੁੱਪੇ ਲਾਂ ਉੱਤੇ ਕਛਹਿਰੀਆਂ ਦਾ ਇਕ ਜੋੜਾ ਸੁੱਕਣੇ ਪਾ ਦਿੱਤਾ ਜਾਂਦਾ ਹੈ। ਆਸਾ ਸਿੰਘ ਸਾਰੇ ਆਉਣ ਵਾਲੇ ਕੂਕਿਆਂ ਨੂੰ ਇਹ ਵੀ ਸਿਫਾਰਸ਼ ਕਰਦਾ ਹੈ ਕਿ ਉਹ ਹੇਠ ਲਿਖੇ ਵਿਅਕਤੀਆਂ ਨਾਲ (ਮਨੋਰਥ ਸਿੱਧੀ ਲਈ) ਦੋਸਤਾਨਾ ਗੰਢਣ :-

੧) ਗੁਜਰਾਂਵਾਲੇ ਦਾ ਲਹਿਣਾ ਸਿੰਘ ਜੋ ਕਿ ਰੰਗੂਨ ਪੁਲੀਸ ਵਿਚ ਸਿਪਾਹੀ ਹੈ। ੨) ਅੰਮ੍ਰਿਤਸਰ ਦਾ ਪੰਜਾਬ ਸਿੰਘ ਜੋ ਸਰਵੇ ਵਿਭਾਗ ਵਿਚ ਹੈ ਅਤੇ ਠਾਕਰ ਬਾੜੀ ਵਿਖੇ ਰਹਿੰਦਾ ਹੈ।

"ਆਸਾ ਸਿੰਘ ਨੇ ਫਿਰ ਇਕ ਰਫ ਨਕਸ਼ਾ ਬਣਾ ਕੇ, ਕੈਦ ਵਾਲੇ ਘਰ ਬਾਰੇ ਦੱਸਿਆ ਕਿ ਇਸ ਬਾਰੀ ਪਾਸ ਗੁਰੂ ਰਾਮ ਸਿੰਘ ਬੈਠਦੇ ਹਨ ਅਤੇ ਇੱਥੇ ਹੀ ਉਹ ਆਉਣ ਵਾਲਿਆਂ ਨੂੰ ਦਰਸ਼ਨ ਦਿੰਦੇ ਹਨ। ਖੁਸ਼ਹਾਲ ਸਿੰਘ ਨਾਮ ਦਾ ਇਕ ਨਾਮਧਾਰੀ ਸਿੰਘ ਜਿਹਨੂੰ ਮਿ. ਬਰਨਾਰਡਜ਼ ਆਪਣੇ ੧੫ ਅਗਸਤ ੧੮੭੯ ਦੇ ਨੋਟ ਵਿਚ "ਕੂਕਾ ਏਜੰਟ" ਲਿਖਦਾ ਹੈ (ਇਹ ਚਿਤਪੁਰ ਰੋਡ ਕਲਕੱਤਾ ਵਿਖੇ ਰਹਿੰਦਾ ਸੀ ਅਤੇ ਅੰਮ੍ਰਿਤਸਰ ਦੇ ਪਰਸਿੱਧ ਕੂਕਾ ਆਗੂ ਮਹਿਤਾਬ ਸਿੰਘ ਪਕੌੜੀਏ ਦਾ ਛੋਟਾ ਭਰਾ ਸੀ) ਇਹ ਵੀ "ਅਰਬੀਆ" ਜਹਾਜ਼ ਤੇ ਪੁੱਜ ਗਿਆ ਸੀ ਜਦੋਂ ਹੀਰਾ ਸਿੰਘ ਤੇ ਸਾਥੀ ਕਲਕੱਤੇ ਉਤਰਨ ਵਾਲੇ ਸਨ। ਇਸੇ ਖੁਸ਼ਹਾਲ ਸਿੰਘ ਪਾਸ ਹੀਰਾ ਸਿੰਘ ਅਤੇ ਸਾਥੀਆਂ ਦੇ ਨਾਮਧਾਰੀ ਪਹਿਰਾਵੇ ਵਾਲੇ ਬਸਤਰ ਸਨ। (ਸਿੰਘ ਇਥੇ ਆਪਣੇ ਨਾਮਧਾਰੀ ਪਹਿਰਾਵੇ ਸੁਰੱਖਿਅਤ ਰੱਖ ਕੇ ਭੇਸ ਬਦਲਣ ਲਈ ਆਮ ਪੰਜਾਬੀ ਸਿੱਖਾਂ ਜਹੇ ਕੱਪੜੇ ਤਹਿਮਤਾਂ, ਭੋਥੇ, ਤੰਬੇ ਆਦਿ ਬੰਨ੍ਹ ਲੈਂਦੇ ਸਨ ਤਾਂ ਕਿ ਪਹਿਚਾਨ ਨਾ ਹੋਵੇ)। ਉਪਰੋਕਤ ਅਧਿਕਾਰੀ ਸਿਫਾਰਸ਼ ਕਰਦਾ ਹੈ ਕਿ ਖੁਸ਼ਹਾਲ ਸਿੰਘ ਨੂੰ ਚੁੱਪ ਚਾਪ ਕਲਕੱਤੇ ਤੋਂ ਆਸੇ ਪਾਸੇ ਕਰ ਦੇਣਾ ਚਾਹੀਦਾ ਹੈ। ਆਪਣੀ ਇਸ ਰੀਪੋਰਟ ਦੇ ਅਖੀਰ ਵਿਚ ਡਿਪਟੀ ਕਮਾਂਡਰ ਪੁਲੀਸ (ਕਲਕੱਤਾ) ਲਿਖਦਾ ਹੈ ਕਿ ਮੋਲਮੀਨ ਵਿਚ ਨਾਮਧਾਰੀ ਸੂਬਿਆਂ ਨਾਲ ਮੁਲਾਕਾਤ ਦੇ ਕੰਮ ਵਿਚ, ਮੋਲਮੀਨ ਚਰਚ ਦਾ ਇਕ ਚੌਕੀਦਾਰ ਸ਼ਾਮ ਸਿੰਘ ਅਤੇ ਇਕ ਪੁਲਸੀਆ ਹਰਨਾਮ ਸਿੰਘ ਵੀ ਇਮਦਾਦੀ ਹੁੰਦੇ ਹਨ। ਲਾਲ ਸਿੰਘ (ਲਤਾਲਾ-ਲੁਧਿਆਣਾ) ਹਰਨਾਮ ਸਿੰਘ ਪਾਸੋਂ ਪੰਜਾਬ ਵਿਚ ਰਹਿੰਦੀ ਉਸਦੀ ਭੈਣ ਲਈ ਕੁਝ ਲੀੜਾ ਲੱਤਾ ਵੀ ਲੈ ਕੇ ਆਇਆ ਸੀ।

ਅਖੀਰ ਵਿਚ ਉਹ ਨੱਥਾ ਸਿੰਘ (ਨਥਾਣਾ ਸਿੰਘ) ਤੋਂ ਪਕੜੇ ਪੱਤਰਾਂ ਬਾਰੇ ਅਤੇ ਆਸਾ ਸਿੰਘ ਦੁਆਰਾ ਕੀਤੇ ਉਲਥੇ ਬਾਰੇ ਰੰਗੂਨ ਵਾਲਿਆਂ ਨੂੰ ਪੁਛਦਾ ਹੈ ਕਿ ਉਹ ਉਲਥਾ ਵੇਖੀਏ ਕਿੰਨਾ ਸਹੀ ਹੈ ਜਾਂ ਗਲਤ। ਤਾਂ ਉਸਨੂੰ ਦੱਸਿਆ ਗਿਆ ਕਿ ਇਹ ਪੱਤਰ ਪਹਿਲਾਂ ਹੀ ਭਾਰਤ ਸਰਕਾਰ ਦੇ ਗ੍ਰਹਿ-ਸਕੱਤਰ ਨੂੰ ਭੇਜੇ ਜਾ ਚੁੱਕੇ ਹਨ।"[8]

ਪੰਜਾਬ ਸਰਕਾਰ ਦੇ ਸਕੱਤਰ ਡਬਲਯੂ. ਐਮ. ਯੰਗ ਨੇ ਸ਼ਿਮਲੇ ਤੋਂ ੨੦ ਸਿਤੰਬਰ ੧੮੮੦ ਨੂੰ ਭਾਰਤ ਸਰਕਾਰ ਦੇ ਗ੍ਰਹਿ ਵਿਭਾਗ ਦੇ ਸਕੱਤਰ ਨੂੰ ਧੰਨਾ ਸਿੰਘ ਵਾਲੇ ਮੁਆਮਲੇ ਵਿਚ ਭੇਜੇ ਪੱਤਰ ਵਿਚ ਲਿਖਿਆ ਕਿ ਉਸਨੂੰ ਚੀਫ ਕਮਿਸ਼ਨਰ ਬਰਮਾ ਦੇ ਕੂਕਾ ਕੈਦੀ (ਗੁਰੂ) ਰਾਮ ਸਿੰਘ ਵਾਲੇ ਕਾਗਜ਼ਾਤ ਜੋ ਭੇਜੇ ਗਏ ਸਨ ਮਿਲ ਗਏ ਹਨ।

"ਕਿਉਂਕਿ ਨਥਾਣਾ ਸਿੰਘ ਵਾਲੇ ਪੱਤਰਾਂ ਦਾ ਉਲਥਾ (ਪੰਜਾਬੀ ਤੋਂ ਅੰਗਰੇਜ਼ੀ) ਦਰੁਸਤ ਨਹੀਂ ਸੀ ਅਤੇ ਹੁਣ ਸਹੀ ਅਨੁਵਾਦ ਕਰਕੇ ਭੇਜਿਆ ਜਾ ਰਿਹਾ ਹੈ। ਹੁਣ ਇਹ ਗਿਆਤ ਹੋਇਆ ਹੈ ਕਿ ਕਥਿਤ ਨਥਾਣਾ ਸਿੰਘ ਗੁਮਟੀ (ਰਿਆਸਤ ਪਟਿਆਲਾ) ਪਿੰਡ ਦਾ ਧੰਨਾ ਸਿੰਘ ਹੈ ਜੋ ਕਿ ਉਹ ਟਾਊਨ ਮੈਜਿਸਟਰੇਟ ਰੰਗੂਨ ਸਾਹਮਣੇ ਆਪਣੇ ਬਿਆਨ ਵਿਚ ਮੰਨਿਆ ਹੈ। ਉਸ ਦੇ ਸਾਥੀਆਂ ਵਿਚੋਂ ਇਕ ਪਿੰਡ ਨਥਾਣਾ (ਫੀਰੋਜ਼ਪੁਰ) ਦਾ ਹੈ ਇਸ ਲਈ ਧੰਨਾ ਸਿੰਘ ਨੇ ਨਥਾਣਾ ਸਿੰਘ ਨਾਮ ਗ੍ਰਹਿਣ ਕਰ ਲਿਆ ਜੋ ਕਿ ਇਹ ਨਾਮ ਸਿੱਖਾਂ ਲਈ ਪਰਚਲਨ ਵਿਚ ਨਹੀਂ ਮਿਲਦਾ।

ਲਾਟ ਪੰਜਾਬ ਇਸ ਤਰ੍ਹਾਂ ਦੇ ਪੱਤਰ, ਜਿਹਨਾਂ ਵਿਚ ਦਰਗਾਹੀ ਅਤੇ ਦੁਨਿਆਵੀ ਤਾਕਤਾਂ (ਮੀਰੀ ਤੇ ਪੀਰੀ) ਦੇ ਦੋ ਨਿਸ਼ਾਨ ਪੁੱਟੇ ਜਾਣ ਦਾ ਸੰਕੇਤਕ ਹਵਾਲਾ ਮਿਲਦਾ ਹੋਵੇ, ਉਹਨਾਂ ਨੂੰ ਸਰਕਾਰ ਵਿਰੁੱਧ, ਜ਼ਬਰਦਸਤ ਭਾਵਨਾਵਾਂ ਭੜਕਾਉਣ ਵਾਲੇ ਪੱਤਰ ਸਮਝਦਾ ਹੈ ਜਿਹਨਾਂ ਵਿਚ ਗੁਰੂ ਰਾਮ ਸਿੰਘ ਨੂੰ ਬੰਦੀਖਾਨੇ ਵਿਚ ਰੱਖਣ ਵਿਰੁੱਧ, ਕਿਸੇ ਕਰਾਮਾਤੀ ਮੁਕਤੀਦਾਤੇ ਦੀ ਯਾਜਨਾ ਵੀ ਕੀਤੀ ਮਿਲਦੀ ਹੈ। ਸ੍ਰੀਮਾਨ ਲਾਟ ਸਾਹਿਬ ਸਮਝਦੇ ਹਨ ਕਿ ਅਜਿਹੇ ਪੱਤਰ (ਗੁਰੂ) ਰਾਮ ਸਿੰਘ ਪੰਜਾਬ ਨਾ ਭੇਜ ਸੱਕੇ ਇਸ ਲਈ, ਹਰ ਸਾਵਧਾਨੀ ਵਰਤੀ ਜਾਏ। ਇਸ ਲਈ ਉਹ ਚੀਫ ਕਮਿਸ਼ਨਰ ਦੀ ਰਾਇ ਨਾਲ ਸਹਿਮਤੀ ਪ੍ਰਗਟ ਕਰਦੇ ਹਨ ਕਿ ਕੈਦੀ ਨੂੰ ਮਰਗੋਈ ਬਦਲ ਦਿੱਤਾ ਜਾਏ, ਜਿਥੇ ਉਸਨੂੰ ਮਿਲਣਾ ਰੰਗੂਨ ਜਿਤਨਾ ਆਸਾਨ ਨਹੀਂ ਹੋਏਗਾ। ਇਸ ਕਾਰਵਾਈ ਸਦਕਾ ਜਿਹੜਾ ਉਹਨਾਂ ਨੂੰ ਮਰਗੋਈ ਜਾ ਕੇ, ਗੈਰ ਕਾਨੂੰਨੀ ਢੰਗ ਨਾਲ ਮਿਲਣ ਦੀ ਕੋਸ਼ਿਸ਼ ਕਰੇਗਾ ਜਾਂ ਪੱਤਰਾਂ ਦਾ ਆਦਾਨ ਪਰਦਾਨ ਕਰੇਗਾ, ਅਧਿਕਾਰੀ ਉਸਨੂੰ ਤੁਰੰਤ ਫੁਰਤ ਸਜ਼ਾ ਦੇ ਸੱਕਣਗੇ। ਲੈਫਟੀਨੈਂਟ ਗਵਰਨਰ (ਲਾਟ ਪੰਜਾਬ) ਇਹ ਸੰਭਵ ਨਹੀਂ ਸਮਝਦਾ ਕਿ ਗੁਰੂ ਰਾਮ ਸਿੰਘ ਜੀ ਪਾਸ ਆਉਣ ਵਾਲਿਆਂ ਜਾਂ ਖਤ ਪੱਤਰਾਂ ਦਾ ਵਟਾਂਦਰਾ ਕਰਨ ਵਾਲਿਆਂ ਨੂੰ, ਜਦੋਂ ਉਹ ਪੰਜਾਬ ਪੁੱਜ ਜਾਣ, ਮੌਜੂਦਾ ਕਾਨੂੰਨਾਂ ਨੂੰ ਕਿਸੇ ਜ਼ੋਫ ਹੇਠ ਲਿਆਂਦੇ ਬਿਨਾਂ, ਕੋਈ ਸਜ਼ਾ ਦਿੱਤੀ ਜਾ ਸੱਕਦੀ ਹੈ। ਇਸ ਲਈ ਉਹਨੇ ਹੁਕਮ ਜਾਰੀ ਕਰ ਦਿੱਤਾ ਹੈ ਕਿ ਰੰਗੂਨ ਤੋਂ ਪਰਤਣ ਤੇ ਕਲਕੱਤੇ ਵਿਖੇ ਗਰਿਫਤਾਰ ਕੀਤੇ ਗਏ ਸਾਰੇ ਕੂਕਿਆਂ ਨੂੰ, ਰਿਹਾ ਕਰ ਦਿੱਤਾ ਜਾਏ।"[੭]

ਸਰਕਾਰੀ ਦਸਤਾਵੇਜ਼ਾਂ ਨੂੰ ਵਾਚਣ ਤੋਂ ਬਾਅਦ ਅਸੀਂ ਸਮਕਾਲੀ ਲੇਖਕ, ਭਾਈ ਸੰਤੋਖ ਸਿੰਘ ਬਾਹੋਵਾਲ ਦੀ ਇਤਿਹਾਸਕ ਲਿਖਤ ਦੇ ਹਵਾਲੇ ਨਾਲ, ਸੂਰਮੇ ਪਿਤਾ ਬਾਬਾ ਲਾਲ ਸਿੰਘ ਗੁਮਟੀ ਅਤੇ ਵੀਰ ਮਾਤਾ ਪਰਤਾਪ ਕੌਰ ਦੀ ਸਿਰੜੀ ਸੰਤਾਨ, ਭਾਈ ਧੰਨਾ ਸਿੰਘ ਗੁਮਟੀ ਦੀ ਰੰਗੂਨ ਯਾਤਰਾ ਵਿਚ, ਰਹਿ ਗਏ ਖੱਪੇ ਪੂਰ ਕਰਨ ਦਾ ਯਤਨ ਕਰਦੇ ਹਾਂ ਕਿਉਂਕਿ ਸੰਤੋਖ ਸਿੰਘ ਹੋਰਾਂ ਦੀ ਉਸ ਸਮੇਂ ਪੂਰੇ ਘਟਨਾ ਕਰਮ ਤੱਕ ਰਸਾਈ, ਉਹਨਾਂ ਦੇ ਇਸ ਯਾਤਰਾ ਤੋਂ ਦੋ ਤਿੰਨ ਸਾਲਾਂ ਦੇ ਵਿਚ ਹੀ, ਸ੍ਰੀ ਭੈਣੀ ਸਾਹਿਬ ਨਿਵਾਸ ਕਰਨ ਕਰਕੇ ਸੰਭਵ ਹੋ ਗਈ ਸੀ।

"ਫੇਰ ੧੯੩੧ ਮੇਂ (੧੮੮੦ ਈ.) ਅਕਲੀਏ (ਹੁਣ ਜ਼ਿਲ੍ਹਾ ਮਾਨਸਾ) ਮੇ ਮੇਲਾ ਸੀ। ਧੰਨਾ ਸਿੰਘ ਤੇ ਕ੍ਰਿਪਾਲ ਸਿੰਘ ਰਾਗੀ ਦੋਹਾਂ ਨੇ ਅਰਦਾਸਾ ਕੀਤਾ ਬਾਰਾਂ ਗੁਰਾਂ ਕਾ ਕਿ ਸਾਨੂੰ ਸਤਿਗੁਰੂ ਜੀ ਕਾ ਦੀਦਾਰ ਹੋਵੇ ਜਿਵੇਂ ਹੋਰ ਸਿੰਘ ਦਰਸ਼ਨ ਕਰਕੇ ਔਂਦੇ ਹੈ। ਤਿੰਨ ਦਿਨ ਮੇਲਾ ਰਹਿਆ। ਦੋਹਾਂ ਨੂੰ ਪ੍ਰੇਰਨਾ ਹੋਈ। ਧੰਨਾ ਸਿੰਘ ਨੇ ਕਿਹਾ ਕਿ ਅਠਵੇਂ ਦਿਨ ਨੂੰ ਤੁਰੀਏ। ਸਲਾਹ ਕਰਕੇ ਕ੍ਰਿਪਾਲ ਸਿੰਘ ਨੇ ਇਕ ਘੋੜੀ ਬੇਚੀ, ਸਿੰਘਣੀ ਕੇ ਗੈਹਣੇ ਬੇਚੇ। ਪੰਜ ਘੱਟ ਸੌ ਰੁਪਯਾ ਹੋਇਆ। ਅਠਵੇਂ ਦਿਨ ਧੰਨਾ ਸਿੰਘ ਭਦੌੜ ਆਇਆ। ਕ੍ਰਿਪਾਲ ਸਿੰਘ ਤੇ ਧੰਨਾ ਸਿੰਘ ਦੋਨੋਂ ਰਾਮਦਾਸਪੁਰੇ ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕੀਤਾ ਰਾਮਸਪਰ। ਗੁਰੂ ਜੀ ਦੋ ਮਾਲਾ ਦਿੱਤੀਆਂ। ਬਚਨ ਹੋਇਆ ਸੋਭਾ ਸਿੰਘ (ਪੰਡ ਉਟਾਲਾਂ (ਲੁਧਿਆਣਾ) ਨੂੰ ਨਾਲ ਲੈ ਜਾਓ। ਤਿੰਨ ਹੋਇ ਗਏ। ਬਚਨ ਕੀਤਾ ਰਾਗਾ ਸਿੰਘ ਕਰ ਅਰਦਾਸ ਸੁਖ ਨਾਲ ਮੁੜ ਆਵਣ।"

"ਤਿੰਨੇ ਇਕੱਠੇ ਕਲਕੱਤੇ ਜਾਇ ਉਤਰੇ। ਅਗੇ ਜਹਾਜ ਉਸੀ ਦਿਨ ਤੁਰ ਗਿਆ ਹੋਇਆ ਸੀ। ਮਗਰੋਂ ਮੁਕਬਲਾ ਨੇ ਮੁਕਬਲੀ ਜਾਇ ਕੀਤੀ। ਲਿਖਿਆ ਭੀ ਜਾਇ ਰਹਿਆ। ਜਾਂ ਸਿੰਘ ਉਤਰੇ ਕਲਕੱਤੇ ਤਾਂ ਮੁਕਬਲ ਨੇ ਨਾਉਂ ਬੁਲਾਕੇ ਕਿਹਾ ਤੁਮ ਰਾਜਾ ਰਾਮ ਸਿੰਘ ਕੋ ਮਿਲਨ ਚਲੇ ਹੋ। ਸਿੰਘਾਂ ਨੇ ਕਿਹਾ ਕਿ ਨੌਕਰੀ ਵਾਸਤੇ ਆਏ ਹੈਂ। ਨਾਮ ਲਿਖੇ ਸਿੰਘਾਂ ਦੇ। ਸਿਪਾਹੀ ਥਾਣੇਦਾਰ ਕੋ ਲੈਣ ਗਿਆ। ਸਿੰਘ ਤੁਰਕੇ ਬਡੀ ਸੰਗਤ ਕਲਕੱਤੇ ਦਾ ਵੱਡਾ ਗੁਰਦੁਆਰਾ ਮੈਂ ਆਏ। ਦਿਨ ਲਥੇ ਦਾ ਵੇਲਾ ਸੀ।

"ਤਿੰਨ ਸਿੰਘ ਮਗਰੋਂ ਹੋਰ ਆਇ ਮਿਲੇ। ਹਰਨਾਮ ਸਿੰਘ ਨਥਾਨੇ ਕਾ, ਹਰਨਾਮ ਸਿੰਘ (ਗੁਲਾਬੇ ਕੀ) ਮੰਡੀ ਕਾ, ਸੌਣ ਸਿੰਘ ਰੋਡਿਆਂ ਕਾ। ਛੇ ਸਿੰਘ ਹੋਇ ਗਏ।"

"ਚੋਵੀ ਅਰਦਾਸਾਂ ਸੀ ਏਸ ਪਾਸੇ ਕੀਆ, ਡੇਰੇ ਕੇ ਸਾਰੇ ਬਿਵਹਾਰ ਕੀਆਂ। ਸੈਚੀਆਂ ਕੇ ਗੱਤੇ ਮੈ ਥਾਮ ਕੀਤੀਆਂ ਹੋਈਆਂ ਸੀ। ਹਰਨਾਮ ਸਿੰਘ (ਨਥਾਣੀਏ) ਕੋਲ ਫੜਾਇ ਦਿਤੀਆਂ ਕਿ ਤੂੰ ਸਿਆਣਾ ਹੈ ਸਾਡੇ ਵਿਚੋਂ। ਹਰਨਾਮ ਸਿੰਘ ਨੇ ਕ੍ਰਿਪਾਲ ਸਿੰਘ ਰਾਗੀ ਕੋ ਫੜਾਈਆਂ ਤੇ ਨਾਲੇ ਮਾਲਾ ਭੀ ਕ੍ਰਿਪਾਲ ਸਿੰਘ ਕੋ ਫੜਾਇ ਦਿੱਤੀਆਂ। ਕ੍ਰਿਪਾਲ ਸਿੰਘ ਨੇ ਦੋਨੋਂ ਮਾਲਾ ਇਕੱਠੀਆਂ ਕਰ ਕੇ ਖਿਦੋਂ ਵਾਂਗੂ ਉਤੋਂ ਦੀ ਚਿੱਟੀ ਲੀਰ ਬੰਨ ਕੇ ਲੱਡੂ ਵਾਂਗੂੰ ਬਣਾਇਕੇ ਲਡੂਆਂ ਮੈਂ ਕਰ ਲਈ। ਜਾਂ ਫਰੰਗੀ ਤਲਾਸ਼ੀ ਨੂੰ ਆਇਆ ਤਾਂ ਲੱਡੂ ਅਗੇ ਰੱਖ ਦੀਏ। ਕਹਾ ਕਿ ਏਹ ਹਮਾਰੇ ਖਾਣੇ ਕੇ ਲੱਡੂ ਹੈ। ਫਰੰਗੀ ਨੇ ਕਿਹਾ ਕਿ ਉਠਾਇ ਲਵੋ। ਹੇਠਾਂ ਸਭ ਦੇ ਕਛਹਿਰੇ ਉਤੋਂ ਦੀ ਧੋਤੀਆਂ ਬੱਧੀਆਂ।

ਲਾਲ ਪਗੜੀਆਂ ਭੀ ਬਧੀਆਂ। ਦਾੜ੍ਹੀਆਂ ਭੀ ਚਾੜ੍ਹ ਕੇ ਬੰਨ ਲਈਆਂ।

"ਪਾਂਚ ਦਿਨ ਰਸਤੇ ਵਿਚ ਪਾਣੀ ਨਾ ਪੀਤਾ। ਸਿੰਘਾਂ ਕਾ ਦਿਲ ਟਿਕਾਣੇ ਹੋਇਆ। ਛੇਵੇਂ ਦਿਨ ਜਹਾਜ (ਰੰਗੂਨ) ਜਾਇ ਲਗਾ। ਜਾਂ ਉਤਰਨੇ ਲਗੇ ਤਾਂ ਫਰੰਗੀ ਨੇ ਪੁਛਿਆ ਤੁਸੀਂ ਕਿਉਂ ਆਏ ਹੋ ਏਸ ਦੇਸ। ਸਿੰਘਾਂ ਨੇ ਕਿਹਾ ਨੌਕਰੀ ਵਾਸਤੇ ਆਏ ਹੈਂ। ਸਿੰਘ ਠਾਕਰਵਾੜੀ ਜਾਇ ਉਤਰੇ।

"ਧੰਨਾ ਸਿੰਘ ਹੋਰੀਂ ਜਾਂ ਗਏ ਬੰਗਲੇ ਕਾ ਦਰਸ਼ਨ ਕਰਨ, ਦੋਨੋ ਮੁੜ ਆਏ ਸਪਾਹੀਆਂ ਨੂੰ ਦੇਖਕੇ। ਦੋ ਫੇਰ ਗਏ, ਦੋਨੋ ਫੇਰ ਮੁੜ। ਫੇਰ ਦੋ ਗਏ। ਏਕ ਤਾਂ ਮੁੜ ਆਇਆ, ਸੋਭਾ ਸਿੰਘ ਨੇ ਕਿਹਾ ਤੂੰ ਜਾਣਾ ਹੈ ਤਾਂ ਜਾਹ ਮੈਂ ਤਾਂ ਦਰਸ਼ਨ ਕਰਕੇ ਹੀ ਆਊਂਗਾ।...ਬਚਨ ਕੀਤਾ ਤੈਨੇ ਦਰਸ਼ਨ ਕਰ ਲੀਆ ਹੈ...ਬਚਨ ਹੋਇਆ ਸਿੰਘਾਂ ਨੂੰ ਨਾਲ ਲੈ ਆਓ ਜਾਕੇ।...

"(ਸੋਭਾ) ਸਿੰਘ ਨੇ ਡੇਰੇ ਖਬਰ ਦਿਤੀ ਕਿ ਮੈਂ ਦਰਸ਼ਨ ਕਰ ਆਇਆ ਹਾਂ। ਸੁਣ ਕੇ ਸਭ ਕੋ ਬੜੀ ਖੁਸ਼ੀ ਹੋਈ। ਜੋ ਕੌਲਾਂ ਦੇ ਮੂੰਹ ਮੰਦੇ ਹੋਏ ਥੇ ਸੋ ਖਬਰ ਸੁਣਕੇ ਖੁਲ੍ਹ ਗਏ। ਸਿੰਘ ਭੀ ਗਏ। ਜਾਇਕੇ ਦਰਸ਼ਨ ਕੀਤਾ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਬਥੇਰੀਆਂ ਅਰਦਾਸਾਂ ਭੇਜੀਆਂ ਹੈ ਬਥੇਰੀਆਂ ਸੁਣੀਆਂ ਹੈ। ਬਣਿਆ ਕੁਝ ਨਹੀਂ। ਤੁਸੀਂ ਪ੍ਰਮੇਸਰ ਕੀ ਆਸ ਰੱਖੋ। ਪੰਜ ਸਿੰਘ ਸੇ ਚਾਰ ਸਿੰਘ ਜੋਰ ਸੇ ਨੱਸੇ। ਖਬਰੇ ਕੀ ਦਿਲ ਵਿਚ ਆਈ ਸੋਭਾ ਸਿੰਘ ਖੜ੍ਹਾ ਰਿਹਾ। ਦੀਨਾਨਾਥ ਜੀ ਬਚਨ ਕੀਤਾ ਤੂੰ ਚੋਹਾਂ ਨੂੰ ਆਵਾਜ਼ ਮਾਰ ਜੋ ਸਿੰਘੋ ਮੁੜ ਆਓ...ਮੋੜ ਲੈ ਗਿਆ। ਤਾਂ ਬਚਨ ਹੋਇਆ ਕਿ ਤੁਸੀਂ ਨੱਸੇ ਕਿਉਂ? ਮੈਂ ਤੁਹਾਡਾ ਭੈ ਉਠਾਇ ਦੀਆ ਹੈ। ਧੁਆਨੂੰ ਕਿਧਰੋਂ ਭੈ ਆਇਆ ਹੈ?"

"ਨਾਨੂੰ ਸਿੰਘ ਨੇ ਪਰਨੇ ਦੀ ਸੈਨਤ ਨਾਲ ਕਹਿ ਦੀਆ ਕਿ ਏਸ ਸੜਕੇ ਆਓ। ਹਾਥ ਸੇ ਸੈਨਤ ਦਿਤੀ ਕਿ ਧੀਰਜ ਨਾਲ ਚਲੋ। ਜਾਂ ਕੋਲ ਗਏ ਤਾਂ ਬਚਨ ਹੋਇਆ ਕਿੱਥੋਂ ਹੋ ਸਿੰਘ? ਫੇਰ ਬਚਨ ਕੀਤਾ-ਨਿਕਿਆ ਤੇਰਾ ਘਰ ਕਿੱਥੇ ਹੈ? ਕਹਾ ਕਿ ਜੀ ਮੇਰਾ ਘਰ ਭਦੌੜ ਹੈ। ਪ੍ਰੇਮ ਸਿੰਘ (ਰਾਗੀ) ਕਾ ਪੁੱਤਰ ਹਾਂ। ਬੜੇ ਪਰਸੰਨ ਹੋਏ। ਧੰਨਾ ਸਿੰਘ ਭੀ ਦਸਿਆ ਉਹ ਗੁਮਟੀ ਵਾਲੇ ਲਾਲ ਸਿੰਘ ਕਾ ਬੇਟਾ ਹੈ। ਹੋਰ ਸਿੰਘਾਂ ਕੇ ਨਾਮ ਭੀ ਦੱਸੇ। ਪਿੰਡਾਂ ਕੇ ਨਾਮ ਭੀ ਦੱਸੇ। ਬਚਨ ਕੀਤਾ ਭਲਕੇ ਫੇਰ ਔਣਾਂ। ਅਗਲੇ ਦਿਨ ਫੇਰ ਗਏ। ਬਚਨ ਕੀਤਾ ਜੇ ਏਹ ਨੇੜੇ ਆਵਣ ਦੇਣ ਤਾਂ ਤੁਹਾਡੀ ਸੇਵਾ ਟਹਿਲ ਕਰੀਏ।

"ਦੂਜੇ ਦਿਨ ਸਤ ਵਜੇ ਗਏ। ਬਚਨ ਹੋਇਆ ਤੁਸੀਂ ਸਾਰੀ ਸੰਗਤ ਮੇਂ ਫਿਰਦੇ ਹੋ ਅਖੰਡ ਪਾਠ ਬਰਨੀਆਂ ਹੋਇ ਰਹੇ ਹੈਂ? ਸਿੰਘਾਂ ਕਿਹਾ ਜੀ ਧੁਆਡੇ ਦਰਸਨ ਕੀ ਪਿਆਸ ਬਹੁਤ ਲੱਗ ਰਹੀ ਹੈ। ਸਾਰੀ ਸੰਗਤ ਕੀ ਏਹ ਅਰਜ ਹੈ ਕਿ ਸੋ ਦਿਨ ਦਸੋ ਸੱਚੇ ਪਾਤਸ਼ਾਹ ਜੀ ਕਿ ਜਿਸ ਦਿਨ ਪੰਜਾਬ ਧਰਤੀ ਕੇ ਸਿੰਘਾਂ ਕੋ ਆਪ ਕਾ ਦੀਦਾਰ ਹੋਵੇ। ਕੇਹੜੇ ਮਹੀਨੇ ਕੇਹੜੇ ਸਾਲ ਕਿਸ ਦਿਨ ਆਵੋਗੇ। ਬਚਨ ਕੀਤਾ ਦਸਵੇਂ ਪਾਤਸ਼ਾਹ ਜੀ ਆਗੇ ਹੀ ਲਿਖਾ ਹੈ-ਮਦਰ ਦੇਸ ਜਬ ਜੁੱਧ ਮਚਾਵੇ। ਤਬ ਸਤਿਗੁਰੂ ਦੇਸ ਮੇ ਆਵੇ। ਭਾਈ ਜੇ ਅੰਗਰੇਜ਼ ਕਹਿਣ ਜਾਂ ਪੁਜਾਰੀ ਕਹਿਣ ਹੁਣ ਨਹੀਂ ਔਂਦਾ ਹੈ ਤੁਸਾਂ ਨਹੀਂ ਮੰਨਣਾ। ਅਗਨੀ ਨਾਲ ਮੈਂ ਜਲਦਾ ਨਹੀਂ, ਪਾਣੀ ਵਿਚ ਮੈਂ ਡੁੱਬਦਾ ਨਹੀਂ, ਪੌਣ ਨਾਲ ਮੈਂ ਉਡਦਾ ਨਹੀਂ। ਕਾਲ ਮੇਰੇ ਅਖਤਿਆਰ ਹੈ। ਜਿਨਾਂ ਚਿਰ ਏਨਾ ਕੀਆਂ (ਸੱਤਾਧਾਰੀ ਅਤੇ ਪੁਰੋਹਿਤ ਵਰਗ) ਜੜ੍ਹਾਂ ਪੱਟ ਖਾਰੇ ਸਮੁੰਦਰ ਮੈਂ ਨਹੀਂ ਸਿਟ ਲੈਂਦਾ ਓਨਾਂ ਚਿਰ ਮੈਂ ਨਹੀਂ ਜਾਂਦਾ ਹਾਂ। ਜਿਨਾ ਚਿਰ ਗਊ ਗਰੀਬ ਦੇ ਗਲੋਂ ਛੁਰੀ ਨਹੀਂ" ਓਨਾ ਚਿਰ ਨਹੀਂ ਜਾਂਦੇ ਹੈ। ਗੁਰੂ ਨਾਨਕ ਜੀ ਥੀਂ ਲੈ ਕੇ ਸਭੇ ਪਾਤਸ਼ਾਹੀਆਂ ਏਸੇ ਕਾਰ ਵਿਚ ਗਈਆਂ ਹੈ। ਬਚਨ ਕੀਤਾ ਕਿ ਮੈਂ ਕਿਸੇ ਦਾ ਲਿਆਂਦਾ ਨਹੀਂ ਆਇਆ। ਅਕਾਲ ਪੁਰਖ ਕੇ ਹੁਕਮ ਨਾਲ ਆਏ ਹੈਂ ਅਕਾਲ ਪੁਰਖ ਕੇ ਹੁਕਮ ਨਾਲ ਜਾਵਾਂਗੇ। ਏਥੇ ਆਇਕੇ ਸਾਖੀਆਂ ਦੇ ਭੀ ਬਚਨ ਬਿਚਾਰੇ ਹੈਂ। ਭਾਈ ਏਸ ਦੇਹੀ ਵਿਚ ਦਰਸ਼ਨ ਦੇਵਾਂਗੇ।

"ਤਿੰਨ ਵੇਲੇ ਦਾ ਹੁਕਮ ਸੀ, (ਸੁਬ੍ਹਾ, ਦੋਪਹਿਰ, ਸ਼ਾਮ), ਰਹਿੰਦੇ ਸਾਰਾ ਦਿਨ ਬੰਗਲੇ ਕੇ ਦੁਆਲੇ। ਕਦੀ ਕਿਸੇ ਸੜਕ ਲੰਘ ਜਾਣਾ ਕਦੀ ਕਿਸੇ। ਦਰਸ਼ਨ ਭੀ ਹੋਇ ਜਾਣਾ। ਜੇਕਰ ਕੋਈ ਪੈਹਰੇ ਵਾਲਾ ਵਾਕਫ ਹੁੰਦਾ ਸੀ ਤਾਂ ਬਚਨ ਭੀ, ਪੰਜਾਬੀ ਬੋਲੀ ਵਿਚ ਕਰ ਲੈਣਾ।...ਤਿੰਨ ਫੇਰੀ ਬਚਨ ਕਰਨੇ। ਦਰਸਨ ਸਾਰਾ ਦਿਨ ਕਰਨਾ। ਦੋ ਮਾਲਾ ਤੇ ਚਿੱਟੀ ਜੁਰਾਬਾਂ ਕਾ ਜੋੜਾ, ਹੋਰ ਭੇਟਾ ਸੀ ਰੁਪਏ, ਸਭ ਚੀਜ਼ਾਂ ਰੁਮਾਲ ਮੇਂ ਬੰਨ੍ਹ ਕੇ ਅੰਦਰ ਸੁੱਟੀਆਂ। ਸਤਿਗੁਰਾਂ ਨੇ ਚਿੱਠੀ ਲਿਖ ਕੇ ਬਾਹਰ ਸੁੱਟੀ। ਬਾਹਰੋਂ ਲਿਖ ਕੇ ਅੰਦਰ ਸੁਟੀ। ਲਿਖ ਕੇ ਬਚਨ ਹੁੰਦੇ ਹਨ। ਸੱਤ ਵਜੇ, ਬਾਰਾਂ ਵਜੇ, ਚਾਰ ਵਜੇ ਏਨਾਂ ਬਖਤਾਂ ਮੇਂ ਦਰਸ਼ਨ ਕਰਨਾ ਤੇ ਬਚਨ ਭੀ ਜੇਹੜਾ ਕਰਨਾ ਹੋਵੇ ਸੋ ਕਰ ਲੈਣਾ। ਤੁਰੇ ਜਾਂਦੀ ਦੀ ਗੱਲ ਕਰ ਲੈਣੀ, ਖੜੋਣਾ ਨਹੀਂ। ਓਨਾਂ ਸਪਾਹੀਆਂ ਕੋ ਕੁਝ ਸਮਝ ਨਾ ਸੀ ਪੈਂਦੀ। ਸਤਿਗੁਰੂ ਜੀ ਇਕ ਸੌ ਚਾਲੀ ਰੁਪਏ ਬੰਨ੍ਹ ਕੇ ਸੁੱਟੇ। ਬਚਨ ਹੋਯਾ ਸਾਂਭ ਕੇ ਲੈ ਜਾਣੇ, ਡੇਰੇ ਜਾ ਦੇਣੇ। ਰੁਪਏ ਸਿੰਘਾਂ ਨੇ ਵੰਡ ਲਏ। ਇਕ ਸਰੀਰ ਕੋ ਸਾਂਭਣੇ ਔਖੇ ਹੈਂ।

"ਸਤਵੇਂ ਦਿਨ ਧੰਨਾ ਸਿੰਘ ਫੇਰ ਗਿਆ। ਇਕ ਅਰਦਾਸ ਲਿਖ ਕੇ ਅੰਦਰ ਸੁੱਟੀ। ਉਸ ਵਕਤ ਕਾਲੇ ਲੋਕਾਂ ਦਾ ਪੈਹਰਾ ਸੀ। ਹੁਕਮਨਾਮਾ ਲਿਖਦਿਆਂ ਸ੍ਰੀ ਸਤਿਗੁਰੂ ਜੀ ਕੋ ਕੁਛ ਦੇਰੀ ਹੋ ਗਈ। ਸੂਰਜ ਛਿਪ ਗਿਆ। ਗੋਰਿਆਂ ਕਾ ਪੈਹਰਾ ਆਇ ਗਿਆ। ਸਤਿਗੁਰੂ ਜੀ ਹੁਕਮਨਾਮਾ ਬਾਹਰ ਸੁਟਿਆ। ਧੰਨਾ ਸਿੰਘ ਚੁਕਿਆ ਤਾਂ ਸਪਾਹੀ ਸ਼ਤਾਬੀ ਨਾਲ ਬੋਲਿਆ ਕਿਆ ਹੈ? ਸਿੰਘ ਚੁੱਪ ਕਰਕੇ ਤੁਰਿਆ। ਸਪਾਹੀ ਨੇ ਸ਼ਤਾਬੀ ਨਾਲ ਮਗਰ ਜਾਇਕੇ ਸੱਤਰ ਕਰਮ ਪਰ ਜਾਇ ਹੱਥ ਪਾਇਆ। ਸਿੰਘ

ਨੇ ਕਿਹਾ ਕਿ ਕੁਝ ਰੁਪਏ ਲੈ ਲੈ ਛੱਡ ਦੇ। ਸਪਾਹੀ ਨੇ ਕਿਹਾ ਮੈਂ ਨਹੀਂ ਛੱਡਦਾ ਹਾਂ। ਅਹੁਦਾ ਪਾਵਾਂਗਾ ਸਰਕਾਰੋਂ, ਮੈਂ ਨਹੀਂ ਛੱਡਾਂਗਾ।

"ਨਾਨੂੰ ਸਿੰਘ ਨੇ ਸਪਾਹੀ ਨੂੰ ਕਿਹਾ ਕਿ ਏਸ ਨੂੰ ਛੱਡ ਦੇ ਜੋ ਮੰਗੇਂਗਾ ਸੋ ਦੇਆਂਗੇ। ਤੇਰਾ ਸਾਰੀ ਉਮਰ ਦਾਮਨਗੀਰ ਰਹੂੰਗਾ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਏਸਨੂੰ ਛੱਡ ਦਿਓ ਪਰ ਉਸਨੂੰ ਛਡਿਆ ਨਾ। ਗੁਰੂ ਜੀ ਸੱਜੇ ਹਾਥ ਸੇ ਧੀਰਜ ਦਿਤੀ ਕਿ ਛੁੱਟ ਜਾਏਂਗਾ। ਹੁਕਮਨਾਮਾ ਸਪਾਹੀ ਨੇ ਪਹਿਲੇ ਫੜ ਲਿਆ ਸੀ, ਨਜ਼ਰਬੰਦ ਕੀਤਾ। ਫੇਰ ਕੁਤਵਾਲੀ ਭੇਜ ਦੀਆ ਧੰਨਾ ਸਿੰਘ। ਸਪਾਹੀ ਨੇ ਕਿਹਾ ਕਿ ਏਸ ਨੇ ਬਾਹਰ ਸੇ ਕੁਝ ਅੰਦਰ ਸੁਟਿਆ ਹੈ। ਤਾਂ ਫਰੰਗੀ ਨੇ ਤਲਾਸ਼ੀ ਲਈ ਸਤਿਗੁਰੂ ਜੀ ਕੇ ਬਿਸਤਰੇ ਕੀ। ਜੇਹੜਾ ਕਾਗਜ਼ ਬਾਹਰ ਸੇ ਸੁਟਿਆ ਸੀ ਸੋ ਫੂਕ ਦਿੱਤਾ ਸੀ। ਜਾਂ ਕੁਝ ਨਾ ਨਿਕਲਿਆ ਤਾਂ ਸ਼ਰਮਿੰਦੇ ਹੋਇਕੇ ਮੁੜ ਗਏ।

..."ਕੁਤਵਾਲੀ ਮੇਂ ਤਲਾਸ਼ੀ ਲੈ ਕੇ ਧੰਨਾ ਸਿੰਘ ਕੋ ਛੋਟੇ ਜੇਹਲਖਾਨੇ ਮੇਂ ਲੈ ਗਏ। ਅਗਲੇ ਦਿਨ ਫਰੰਗੀ ਆਇਆ (ਮਿ. ਆਰ. ਸੀ. ਈਵਾਨਸਨ)। ਫਰੰਗੀ ਨੇ ਕਿਹਾ ਕਿ ਤੁਮ ਕਿਉਂ ਆਏ ਏਥੇ। ਸਿੰਘ ਨੇ ਕਿਹਾ ਕਿ ਨੌਕਰੀ ਵਾਸਤੇ ਆਏ ਸੇ। ਕਹਾ ਕਿ ਤੁਮ ਰਾਜਾ ਰਾਮ ਸਿੰਘ ਕੇ ਬੰਗਲੇ ਕਿਉਂ ਗਏ। ਸਿੰਘ ਨੇ ਕਿਹਾ ਕਿ ਰਣਜੀਤ ਸਿੰਘ ਕੇ ਵਕਤ ਕਾ ਪਾਤਸ਼ਾਹ ਸੀ ਸਾਡੇ ਦੇਸ ਕਾ, ਅਸੀਂ ਆਪਣਾ ਹਾਲ ਲਿਖ ਕੇ ਦਿੱਤਾ ਹੈ ਕਿ ਏਨਾ ਦੀ ਫ਼ੁਰਮਾਇਸ਼ ਨਾਲ ਸਾਨੂੰ ਨੌਕਰੀ ਮਿਲ ਜਾਵੇ। ਮੈਂ ਲਿਖ ਕੇ ਸੁੱਟੀ ਸੀ ਉਹਨਾਂ ਨੂੰ। ਓਨਾਂ ਮੈਨੂੰ ਲਿਖ ਕੇ ਸੁੱਟ ਦਿੱਤੀ ਤਾਂ ਮੈਂ ਚੁੱਕ ਲਈ ਹੈ। ਤਾਂ ਮੈਨੂੰ ਸਪਾਹੀ ਨੇ ਫੜ ਲਿਆ ਹੈ। ਚਾਰ ਘੱਟ ਸੌ ਰੁਪੈਆ ਤਲਾਸ਼ੀ ਸੇ ਨਿਕਲਿਆ। ਫੇਰ ਜੇਲਖਾਨੇ ਮੇਂ ਲੈ ਗਏ।

"ਸੋ ਹੁਕਮਨਾਮਾ ਫਰੰਗੀ ਨੇ ਸਾਹਮਣੇ ਜਾ ਦਿਖਾਇਆ ਸ੍ਰੀ ਸਤਿਗੁਰੂ ਜੀ ਕੋ ਕਿ ਦੇਖੋ ਤੁਮਾਰੇ ਹਾਥੋਂ ਕਾ ਲਿਖਿਆ ਹੋਇਆ ਹੈ। ਫਰੰਗੀ ਤਾਂ ਚਲਾ ਗਿਆ ਬਚਨ ਕੀਤਾ ਹੁਣ ਅੱਖਰ ਨਹੀਂ ਲਿਖਣਾ ਹੈ। ਮੈਂ ਤੇ ਏਨਾਂ ਦੇ ਭਲੇ ਵਾਸਤੇ ਲਿਖਦਾ ਹਾਂ ਏਨਾ ਨੇ ਹੁਕਮ ਨਾ ਮੰਨਿਆ। ਸੱਤਰ ਹੁਕਮਨਾਮੇ ਲਿਖੇ ਹੈਂ ਮੰਨਦੇ ਇਕ ਭੀ ਨਹੀਂ।"

"ਜੋ ਨਾਲ ਦੇ ਸਿੰਘ ਥੇ ਤਿਨਾ ਨੇ ਕਹਾ ਕਿ ਧੰਨਾ ਸਿੰਘ ਨੂੰ ਡੇਰ ਹੋ ਗਈ ਹੈ। ਸੋਭਾ ਸਿੰਘ ਨੂੰ ਭੇਜਿਆ ਕਿ ਤੂੰ ਪਤਾ ਲਿਆਓ। ਸੁਣਿਆ ਹੈ ਕਿ ਧੰਨਾ ਸਿੰਘ ਫੜਿਆ ਗਿਆ ਹੈ। ਸੋਭਾ ਸਿੰਘ ਤੇ ਕ੍ਰਿਪਾਲ ਸਿੰਘ ਪਤਾ ਲੈਣ ਗਏ। ਜਾਂ ਸਤਿਗੁਰੂ ਜੀ ਪਾਸ ਆਏ ਤਾਂ ਸਤਿਗੁਰੂ ਜੀ ਬਚਨ ਕੀਤਾ ਧੰਨਾ ਸਿੰਘ ਫੜਿਆ ਗਿਆ ਹੈ। ਸੰਸਾ ਕੋਈ ਨਹੀਂ ਕਰਨਾ ਛੁੱਟ ਜਾਏਗਾ। ਤੁਸੀਂ ਜਹਾਜ ਛੁੱਟੇ ਤੇ ਚੜ੍ਹੇ ਜਾਣਾ। ਤੁਹਾਡੀ ਮਾਲੂਮੀ ਹੋਇ ਗਈ ਹੈ।"[10]

ਸੋ ਧੰਨਾ ਸਿੰਘ ਦੇ ਨਾਲ ਦੇ ਦੋਵੇਂ ਸਿੰਘ ਕਿਰਪਾਲ ਸਿੰਘ ਤੇ ਸੋਭਾ ਸਿੰਘ ੩ ਅਗਸਤ ੧੮੮੦ ਈ. ਨੂੰ ਕਲਕੱਤੇ ਪੁੱਜ ਗਏ ਸਨ। ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਸਿੱਧੇ ਨਾ ਕਰ ਸੱਕੇ ਕਿਉਂਕਿ ਰੰਗੂਨ ਕਲਕੱਤੇ ਦੇ ਹਾਲਾਤ ਕਾਰਨ ਇਥੇ ਵੀ ਖੁਫੀਆ ਮਹਿਕਮਾ ਅਤੇ ਪੁਲੀਸ ਸਰਗਰਮ ਸੀ। ਬਾਬਾ ਦਰਬਾਰਾ ਸਿੰਘ ਨਾਲ ਗੁਰਦੁਆਰੇ ਤੋਂ ਬਾਹਰ ਬਚਨ ਬਿਲਾਸ ਕਰਕੇ ਉਹ ਘਰਾਂ ਨੂੰ ਪਰਤ ਗਏ। ਭੇਟਾ ਲੰਗਰ ਵਿਚ ਸਤਿਗੁਰੂ ਜੀ ਵਾਲੀ ਮਾਇਆ ਪਾ ਗਏ। ਸ. ਹੀਰਾ ਸਿੰਘ ਲੰਮੂ ਸਢੌਰੇ ਵਾਲੇ ਨਾਲ ਰੀਕਾਰਡ ਵਿਚ ਚਾਰ ਹੋਰ ਸਿੰਘ ਪੁੱਜਣ ਦਾ ਜ਼ਿਕਰ ਹੈ ਰੰਗੂਨ। ਬਾਹੋਵਾਲ ਜੀ ਛੇਵਾਂ ਈਸ਼ਰ ਸਿੰਘ ਚੂੰਨ੍ਹੀ ਦਾ ਵੀ ਲਿਖਦੇ ਹਨ। ਭਾਈ ਵਸਾਖਾ ਸਿੰਘ ਦਾ ਪਿੰਡ ਭੋਮਾ ਵਡਾਲਾ ਸੀ। ਬਾਹੋਵਾਲ ਜੀ ਦੇ ਮੁਤਾਬਿਕ "ਹੀਰਾ ਸਿੰਘ ਸਢੌਰੀਏ ਨੇ ਧੰਨਾ ਸਿੰਘ ਨੂੰ ਫਿਰ ਤੁਰ ਕੇ ਛੁਡਾਇਆ।" ਇਹ ਦੇਸ ਨੂੰ ਮੁੜ ਆਇਆ। ਬਾਕੀ ਸ. ਹੀਰਾ ਸਿੰਘ ਸਢੌਰਾ ਤੇ ਤਿੰਨ ਸਿੰਘ ਹੋਰ (ਲਾਲ ਸਿੰਘ ਲਤਾਲਾ ਤੋਂ ਬਿਨਾਂ) ਜੋ ਉਸਦੇ ਨਾਲ ਦੇਸ ਵਿਚੋਂ ਆਏ ਸਨ ਮੋਗਮਈ ਤਿੰਨਾਂ ਸੂਬਿਆਂ ਨੂੰ ਮਿਲਣ ਚਲੇ ਗਏ। ਸਢੌਰੇ ਗਿਆ ਅੰਬਾਲੇ ਉਤਰ ਕੇ ਉੱਥੋਂ ਸੂਬਾ ਸੁੱਧ ਸਿੰਘ ਹੋਰਾਂ ਨੂੰ ਮਿਲ ਕੇ ਅਤੇ ਸਤਿਗੁਰੂ ਜੀ ਦਾ ਅਹਿਵਾਲ ਦੱਸ ਕੇ ਭੈਣੀ ਸਾਹਿਬ ਪੁੱਜਿਆ। ਉਹ ਵੀ ਗੁਰਦੁਆਰੇ ਜਾ ਕੇ ਦਰਸ਼ਨ ਕਰਨੇ ਖਤਰੇ ਤੋਂ ਖਾਲੀ ਨਹੀਂ ਸੀ ਸਮਝਦਾ। ਗੁਰੂ ਹਰੀ ਸਿੰਘ ਜੀ ਨੂੰ ਵੀ ਦਰਸ਼ਨ ਪਰਸ਼ਨ ਲਈ ਰੰਗੂਨ ਗਏ ਸਿੰਘਾਂ ਦੀ ਵਾਪਸੀ ਦੀ ਖੁੜਕ ਰਹਿੰਦੀ ਸੀ ਫਿਰ ਧੰਨਾ ਸਿੰਘ ਤਾਂ ਕੁਝ ਦਿਨ ਕੈਦ ਵਿਚ ਰਹਿ ਕੇ ਆ ਰਿਹਾ ਸੀ, ਉਸ ਲਈ ਦੁਬਾਰਾ ਬਣਨ ਵਾਲੀ ਕਿਸੇ ਬਿਪਤਾ ਨੂੰ ਟਾਲਣ ਲਈ ਗੁਰੂ ਹਰੀ ਸਿੰਘ ਜੀ ਲਾਟੋਂ ਦੀ ਢੱਕੀ ਵਿਚ ਰੁੱਖਾਂ ਦੇ ਝੁੰਡ ਵਿਚ ਨਾਮ ਸਿਮਰਨ ਲਈ ਬੈਠ ਜਾਂਦੇ। ਇੱਥੇ ਭਾਈ ਧੰਨਾ ਸਿੰਘ ਪੁੱਜਿਆ। ਦਰਸ਼ਨ ਦੀਦਾਰ ਕੀਤੇ। ਰੰਗੂਨ ਦੇ ਸਮਾਚਾਰ ਅਤੇ ਹੋਰ ਹੁਕਮ ਸਤਿਗੁਰੂ ਜੀ ਦੇ ਸੁਣਾਏ। ਗੁਰੂ ਹਰੀ ਸਿੰਘ ਜੀ ਨੇ ਉਸਨੂੰ ਦੱਸਿਆ ਕਿ ਤੇਰਾ ਪਕੜਿਆ ਜਾਣਾ ਸਾਡੇ ਲਈ ਸੰਸੇ ਦਾ ਕਾਰਣ ਤਾਂ ਸੀ ਪਰ ਹੁਣ ਜਦੋਂ ਪਤਾ ਲੱਗਾ ਸੀ ਕਿ ਤੂੰ ਵਾਪਸ ਆ ਰਿਹਾ ਹੈ ਤਾਂ ਅਸਾਂ ਇਹ ਸ਼ੁਭ ਸਮਾਚਾਰ ਤੇਰੇ ਘਰ ਪਰਿਵਾਰ ਨੂੰ ਗੁਮਟੀ ਵਿਖੇ ਪੁਚਾ ਦਿੱਤਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ. ਹੀਰਾ ਸਿੰਘ ਲੰਮੂ ਸਢੌਰੇ ਵਾਲੇ ਨੂੰ ਇਸ ਸਮੇਂ (ਅਗਸਤ ੧੮੮੦ ਈ.) ਵਿਚ ਜੋ ਹੁਕਮਨਾਮਾ ਦਿੱਤਾ, ਉਸ ਵਿਚ ਭਾਈ ਧੰਨਾ ਸਿੰਘ ਦੇ ਪਕੜੇ ਜਾਣ ਤੇ ਆਪ ਦੀ ਫਿਕਰਮੰਦੀ ਇਉਂ ਪਰਗਟ ਹੁੰਦੀ ਹੈ, ਕਿਉਂਕਿ ਆਪ ਬਸਤਰ, ਸਵਰਨ ਆਭੂਖਣ ਤੇ ਧਨ ਦੀ ਭੇਟ ਸਿੰਘਾਂ ਤੋਂ ਪਰਵਾਨ ਨਹੀਂ ਕਰ ਰਹੇ।

..."ਟਸਰੀ, ਟਕਾ ਪੈਸਾ, ਮੁੰਦੀ ਓਦਰੇ ਲੈ ਜਾਓ ਅਰ

ਏਥੇ ਕੋਈ ਨਾ ਆਓ। ਧੰਨਾ ਸਿੰਘ ਗੁਮਟੀ ਵਾਲਾ ਲਾਲ ਸਿੰਘ ਦਾ ਬੇਟਾ ਏਥੇ ਫੜ ਕੇ ਲੈ ਗਏ ਹੈਨ, ਨਾਲੇ ਓਧੇ ਪਾਸ ਹੁਕਮਨਾਮੇ ਥੇ। ਸੋ ਹੁਣ ਹੁਕਮਨਾਮੇ ਦਾ ਬੀ ਇਕ ਅਖਰ ਨਹੀਂ ਦਿੰਦੇ ਲਿਖ ਕੇ।"[11]

ਧੰਨਾ ਸਿੰਘ ਤੋਂ ਪਕੜੇ ਗਏ ਹੁਕਮਨਾਮੇ ਨਾਮਧਾਰੀ ਦਰਬਾਰ ਦੁਆਰਾ ਪ੍ਰਕਾਸ਼ਿਤ ਹੁਕਮਨਾਮਿਆਂ ਵਿਚ, ਹੁਕਮਨਾਮਾ ਨੰ. ੬੨ ਅਤੇ ੬੩ ਵਿਚ ਦਰਜ ਹਨ।

ਭਾਈ ਧੰਨਾ ਸਿੰਘ ਦੀ ਰਿਹਾਈ ਤੋਂ ਛੇਤੀ ਹੀ ਬਾਅਦ ਸ੍ਰੀ ਸਤਿਗੁਰੂ ਜੀ ਨੂੰ ਮਰਗੋਈ ਜਿਹਲ ਵਿਚ ਭੇਜ ਦਿੱਤਾ ਸੀ। ਅੰਗਰੇਜ਼ ਸਰਕਾਰ ਸਮਝਦੀ ਸੀ ਕਿ ਹੁਣ ਸ਼ਾਇਦ ਕੂਕੇ ਆਪਣੇ ਮਹਿਬੂਬ, ਇਸ਼ਟ, ਰਾਹ ਵਿਖਾਵੇ, ਸਤਿਗੁਰੂ ਪਾਸ, ਨਹੀਂ ਪੁੱਜ ਸੱਕਣਗੇ ਪਰ ਸ. ਮੀਹਾ ਸਿੰਘ ਸਿਰਹਾਲੀ ਅਤੇ ਰੋਡਿਆਂ ਦੇ ਭਾਈ ਨਰਾਇਣ ਸਿੰਘ, ਜਨਵਰੀ ੧੮੮੧ ਦੇ ਆਖਰੀ ਦਿਨਾਂ ਵਿਚ, ਗੁਰੂ-ਦਰਸ਼ਨਾਂ ਦੀ ਦਾਤ ਉਥੇ ਵੀ ਪਾ ਕੇ, ਸਰਕਾਰੀ ਤੰਤਰ ਦੇ ਅਜਿੱਤ ਹੋਣ ਦਾ ਭਰਮ ਵੀ ਤੋੜ ਆਏ। ਭਾਈ ਹਰਨਾਮ ਸਿੰਘ ਬਗੁਲੀ ਵਾਲਾ ਠੀਕ ਹੀ ਲਿਖਦੇ ਹਨ-

"ਕਈ ਸਿੰਘ ਸਿਦਕੀ ਬ੍ਰਮਾ ਮੁਲਖ ਜਾ ਕੇ,<br>
ਮਿਲੇ ਗੁਰਾਂ ਨੂੰ ਕਸ਼ਟ ਉਠਾ ਓਥੇ।<br>
ਦੁਖ ਝੱਲ ਕੇ ਚੀਰ ਕੇ ਸਾਗਰਾਂ ਨੂੰ,<br>
ਮਨੋ ਤਨੋ ਤੇ ਧਨ ਲਗਾ ਓਥੇ।<br>
ਗੌਰਮਿੰਟ ਨੇ ਤੁਰਤ ਹੀ ਸਤਿਗੁਰਾਂ ਨੂੰ,<br>
ਕਿਸੇ ਹੋਰ ਥਾਂ ਦੀਆ ਪੁਚਾ ਓਥੇ।<br>
ਟੋਲ ਲਏ ਸਤਿਗੁਰ ਓਸੇ ਦੇਸ਼ ਵਿਚੋਂ,<br>
ਮੀਹਾਂ ਸਿੰਘ ਨੇ ਢੂੰਡ ਢੂੰਡਾ ਓਥੇ।<br>
ਕੰਧਾਂ ਜੰਗਲੇ ਟੱਪ ਕੇ ਜਾ ਮਿਲਯਾ,<br>
ਸਿਰ ਤਲੀ ਤੇ ਲਿਆ ਟਿਕਾ ਓਥੇ।<br>
ਮਿਲਦੇ ਹੋਰ ਭੀ ਰਹੇ ਹਰਨਾਮ ਸਿੰਘਾ,<br>
ਪ੍ਰੇਮੀ ਮੌਤ ਨੂੰ ਜੱਫੀਆਂ ਪਾ ਓਥੇ।"[12]

ਭਾਈ ਧੰਨਾ ਸਿੰਘ ਗੁਮਟੀ ਵਰਗੇ ਗੁਰੂ ਕੇ ਲਾਲ ਕਿਸੇ ਵੱਖਰੀ ਮਿੱਟੀ ਦੇ ਬਣੇ ਹੋਏ ਸਨ। ਉਹਨਾਂ ਦੀ ਸਿਰਜਣਾ ਕਠਿਨ ਸਮਿਆਂ ਨਾਲ ਆਢਾ ਲਾਉਣ ਲਈ ਕੀਤੀ ਗਈ ਸੀ। ਕਿਆਸ ਕਰੋ ਉਹ ਵਕਤ ਜਦੋਂ ਆਪਣੇ ਬੇਗਾਨੇ ਸਭ ਕੂਕਾ ਵਿਰੋਧ ਦੀ ਪਟੜੀ ਤੇ ਚੜ੍ਹੇ ਹੋਣ, ਉਸ ਸਮੇਂ ਆਪਣੇ ਸਤਿਗੁਰੂ ਦੇ ਦਰਸ਼ਨ ਦੀਦਾਰਿਆਂ ਲਈ, ਰੰਗੂਨ ਦੀ ਯਾਤਰਾ ਕਰਨੀ ਸਾਧਾਰਨ ਲੋਕਾਂ ਦਾ ਕੰਮ ਨਹੀਂ ਸੀ, ਇਹ ਕਿਸੇ ਦਿਲ ਗੁਰਦੇ ਵਾਲੇ ਸਿੰਘ ਦਾ ਸਿਦਕ ਹੀ ਹੋ ਸੱਕਦਾ ਸੀ। ਐਸੇ ਸਿੰਘਾਂ ਦੀ ਕੀਰਤੀ ਨੂੰ ਕਿਸ ਦਾ ਸਿਰ ਨਹੀਂ ਝੁਕੇਗਾ। ਵਕਤ ਦੇ ਹਾਕਮਾਂ ਨੂੰ ਧੂੜ ਚਟਾਉਣੀ ਕੋਈ ਸਤਿਗੁਰੂ ਰਾਮ ਸਿੰਘ ਦੇ ਅਨੁਆਈਆਂ ਤੋਂ ਸਿੱਖੇ।

ਫੁੱਟ ਨੋਟ-

1. ਸਤਿਗੁਰੂ ਬਿਲਾਸ, ਭਾਗ ਦੂਜਾ, ਸੰਤ ਸੰਤੋਖ ਸਿੰਘ ਬਾਹੋਵਾਲ, ਸਫਾ ੪੬-੪੭
2. ਕੂਕਿਆਂ ਬਾਰੇ, ਸੰਤ ਇੰਦਰ ਸਿੰਘ ਚੱਕਰਵਰਤੀ, ਸਫਾ ੬੬
3. ਕੂਕਾ ਮੂਵਮੈਂਟ (ਫਰੀਡਮ ਸਟਰਗਲ ਇਨ ਪੰਜਾਬ), ਸ. ਜਸਵਿੰਦਰ ਸਿੰਘ, ਸਫਾ ੧-੩
4. ਉਹੀ, ਸਫਾ ੩, ੪, ੫
5. ਉਹੀ, ਸਫਾ ੮
6. ਉਹੀ, ਸਫਾ ੯
7. ਉਹੀ, ਸਫਾ ੩੩੦-੩੨
8. ਉਹੀ, ਸਫਾ ੧੧-੧੨
9. ਉਹੀ, ਸਫਾ ੧੨-੧੩
10. ਸਤਿਗੁਰੂ ਬਿਲਾਸ, ਭਾਗ ਦੂਜਾ, ਸਫਾ ੧੧੩-੧੭
11. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, ਸਫਾ ੫੨੪-੨੫
12. ਸੰਤ ਖਾਲਸਾ-ਸੰਤ ਹਰਨਾਮ ਸਿੰਘ ਬਗੁਲੀਵਾਲਾ, ਦੂਜੀ ਛਾਪ, ਸਫਾ ੫੯

*ਪਿੰਡ ਤੇ ਡਾਕ-ਕਰੀਵਾਲਾ*<br>
*ਜ਼ਿਲ੍ਹਾ ਸਿਰਸਾ-੧੨੫੦੭੫, ਹਰਿਆਣਾ*<br>
*ਫੋਨ - ੦੧੬੬੮-੨੭੪੫੬੨, ਮੋਬ-੦੯੯੯੬੩-੭੧੭੧੬*

## ਵਰਿਆਮ ਦੀ ਮਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ

| | | |
|---|---|---|
| ੧. | ਪ੍ਰਕਾਸ਼ਨ ਸਥਾਨ | ਜਲੰਧਰ |
| ੨. | ਪ੍ਰਕਾਸ਼ਨ ਕਾਲ | ਮਾਸਕ |
| ੩. | ਛਾਪਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੬. | ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵੱਧ ਦੇ ਭਾਈਵਾਲ ਜਾਂ ਹਿੱਸੇਦਾਰ ਹੋਣ | ਜਗਦੀਸ਼ ਸਿੰਘ |

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਮੇਰੀ ਵੱਧ ਤੋਂ ਵੱਧ ਜਾਣਕਾਰੀ ਅਤੇ ਵਿਸ਼ਵਾਸ ਅਨੁਸਾਰ ਉੱਪਰ ਦਿੱਤੇ ਗਏ ਵੇਰਵੇ ਸੱਚ ਹਨ।

*ਸਹੀ*<br>
*ਮਿਤੀ ੨੮-੨-੨੦੧੨* *ਜਗਦੀਸ਼ ਸਿੰਘ*<br>
*(ਪ੍ਰਕਾਸ਼ਕ ਦੇ ਦਸਤਖਤ)*

# ਪਹਿਲੀ ਸ਼ਾਬਾਸ਼

—ਵਰਿਆਮ ਸਿੰਘ ਸੰਧੂ



ਸਾਡੇ ਪਿੰਡ ਦਾ ਹੀ ਇੱਕ ਮਾਸਟਰ ਹੁੰਦਾ ਸੀ ਲਾਲ ਸਿੰਘ ਜੋਸ਼ੀ ਪਹਿਲਾਂ ਉਹ ਸਾਨੂੰ ਤੀਸਰੀ ਜਮਾਤ ਵਿੱਚ ਪੜ੍ਹਾਉਂਦਾ ਰਿਹਾ ਸੀ ਫਿਰ ਉਸਦੀ ਕਿਸੇ ਹੋਰ ਪਿੰਡ ਬਦਲੀ ਹੋ ਗਈ ਜਦੋਂ ਮੈਂ ਅਠਵੀਂ ਜਮਾਤ ਵਿੱਚ ਹੋਇਆ ਤਾਂ ਉਹ ਬਦਲੀ ਕਰਵਾ ਕੇ ਪਿੰਡ ਵਿੱਚ ਹੀ ਆਣ ਲੱਗਾ ਉਹ ਕੁੱਝ ਸਮਾਂ ਪਹਿਲਾਂ ਗੌਰਮਿੰਟ ਟੀਚਰਜ਼ ਯੂਨੀਅਨ ਪੰਜਾਬ ਦਾ ਪ੍ਰਧਾਨ ਰਹਿ ਚੁੱਕਾ ਸੀ ਗੁਣੀ ਬੰਦਾ ਸੀ ਉਸਨੇ ਰਹਿ ਚੁੱਕੇ ਮੁੱਖ ਮੰਤਰੀ ਗੋਪੀ ਚੰਦ ਭਾਰਗੋ ਦੀ, ਉਸਨੂੰ ਬਤੌਰ ਟੀਚਰਜ਼ ਯੂਨੀਅਨ ਦੇ ਪ੍ਰਧਾਨ, ਲਿਖੀ ਚਿੱਠੀ ਸਾਨੂੰ ਵਿਖਾ ਕੇ ਆਪਣੇ ਮਹੱਤਵਪੂਰਨ ਬੰਦੇ ਹੋਣ ਦਾ ਅਹਿਸਾਸ ਕਰਵਾਇਆ ਕਥਾ-ਵਾਚਕ ਵੀ ਉਹ ਬਹੁਤ ਚੰਗਾ ਸੀ ਅਤੇ ਮੁਕਤਸਰ ਦੀ ਜੰਗ ਵਿੱਚ ਜਾ ਕੇ ਸ਼ਹੀਦ ਹੋਣ ਵਾਲੇ ਤੇ 'ਟੁੱਟੀ ਗੰਢਣ' ਵਾਲੇ ਏਸੇ ਪਿੰਡ ਦੇ ਭਾਈ ਮਹਾਂ ਸਿੰਘ ਦੇ ਗੁਰਦੁਆਰੇ ਦੀ ਸਾਂਭ-ਸੰਭਾਲ ਦੀ ਜ਼ਿੰਮੇਵਾਰੀ ਵੀ ਉਸ ਕੋਲ ਸੀ ਇਹ ਸਾਰੇ ਅਧਿਆਪਕ ਕੇਵਲ ਆਪਣੇ ਆਪ ਨੂੰ ਪਾਠ-ਪੁਸਤਕਾਂ ਦੀ ਪੜ੍ਹਾਈ ਕਰਵਾਉਣ ਤੱਕ ਹੀ ਸੀਮਤ ਨਹੀਂ ਸਨ ਰੱਖਦੇ ਸਗੋਂ ਇਹਨਾਂ ਦਾ ਮਕਸਦ ਹੁੰਦਾ ਸੀ ਕਿ ਉਹ ਬੱਚਿਆਂ ਨੂੰ ਜ਼ਿੰਦਗੀ ਦਾ, ਸਮਾਜ ਦਾ, ਇਤਿਹਾਸ ਦਾ, ਧਰਮ ਤੇ ਸਦਾਚਾਰ ਦਾ ਵੱਧ ਤੋਂ ਵੱਧ ਗਿਆਨ ਦੇਣ ਉਹ ਆਪਣੇ ਵਿਦਿਆਰਥੀਆਂ ਦੀ ਸ਼ਖ਼ਸੀਅਤ ਵਿੱਚ ਸੱਤ ਰੰਗ ਖਿੜੇ ਵੇਖਣਾ ਚਾਹੁੰਦੇ ਸਨ ਲਾਲ ਸਿੰਘ ਦੀ ਵੀ ਅਜਿਹੇ ਵਿਦਿਆਰਥੀ ਸਿਰਜ ਸਕਣ ਦੀ ਬੜੀ ਪ੍ਰਬਲ ਤਾਂਘ ਸੀ

ਲਾਲ ਸਿੰਘ ਆਪ ਸਟੇਜ ਦਾ ਬਹੁਤ ਵਧੀਆ ਬੁਲਾਰਾ ਸੀ ਅਤੇ ਆਪਣੀਆਂ ਪ੍ਰਾਪਤੀਆਂ ਵਿੱਚ ਆਪਣੇ ਇਸ ਕੌਸ਼ਲ ਦੀ ਦੇਣ ਨੂੰ ਭਲੀ-ਭਾਂਤ ਸਮਝਦਾ ਸੀ; ਇਸ ਲਈ ਉਹ ਚਾਹੁੰਦਾ ਸੀ ਹਰੇਕ ਵਿਦਿਆਰਥੀ ਨੂੰ ਸਟੇਜ ਉੱਤੇ ਜਾ ਕੇ ਆਪਣੇ ਖ਼ਿਆਲਾਂ ਨੂੰ ਪ੍ਰਗਟਾ ਸਕਣ ਦਾ ਜੇਰਾ ਤੇ ਜਾਚ ਆਉਣੀ ਚਾਹੀਦੀ ਹੈ ਉਸ ਨੇ ਆਉਂਦਿਆਂ ਹੀ ਮੁੱਖ-ਅਧਿਆਪਕ ਨੂੰ ਆਖ ਕੇ ਕੁੱਝ ਸਮਾਂ ਰੋਜ਼ ਹੀ ਬਾਲ-ਸਭਾ ਲਾਉਣ ਲਈ ਰਾਖਵਾਂ ਰੱਖ ਲਿਆ ਉਸਨੇ ਸਕੂਲ ਦੇ ਹਰੇਕ ਵਿਦਿਆਰਥੀ ਨੂੰ ਇਸ ਇਮਤਿਹਾਨ ਵਿੱਚ ਪਾਉਣ ਅਤੇ ਪਾਸ ਕਰਨ ਦਾ ਇਰਾਦਾ ਕਰ ਲਿਆ ਸਕੂਲ ਦੇ ਹਰੇਕ ਬੱਚੇ ਨੂੰ ਸਟੇਜ ਉੱਤੇ ਖਲੋ ਕੇ ਭਾਸ਼ਣ ਤੇ ਕਵਿਤਾ ਸੁਣਾਉਣ ਜਾਂ ਆਪਣੀ ਗੱਲ ਕਹਿਣ ਦੀ ਔਖ-ਸੌਖ ਦਾ ਸਾਹਮਣਾ ਕਰਨਾ ਹੀ ਪੈਣਾ ਸੀ ਉਸਨੇ ਸ਼ੁਰੂਆਤ ਦਸਵੀਂ ਜਾਮਤ ਦੇ ਵਿਦਿਆਰਥੀਆਂ ਤੋਂ ਕੀਤੀ ਅਤੇ ਸਭ ਨੂੰ ਆਖਿਆ ਕਿ ਹਰੇਕ ਵਿਦਿਆਰਥੀ ਨੂੰ ਆਪਣੇ ਰੋਲ ਨੰਬਰ ਅਨੁਸਾਰ ਆਉਂਦੀ ਵਾਰੀ ਤੇ ਕੁੱਝ ਨਾ ਕੁੱਝ ਜ਼ਰੂਰ ਸੁਨਾਉਣਾ ਪਵੇਗਾ ਉਹਨਾਂ ਦੀ ਹਰ ਤਰ੍ਹਾਂ ਅਗਵਾਈ ਕਰਨ ਲਈ ਉਹ ਤਿਆਰ ਸੀ ਅੱਠ-ਦਸ ਵਿਦਿਆਰਥੀ ਰੋਜ਼ ਭੁਗਤ ਜਾਂਦੇ ਕਈ ਡਰਦੇ, ਕੰਬਦੀਆਂ ਲੱਤਾਂ ਨਾਲ ਸਟੇਜ 'ਤੇ ਚੜ੍ਹਦੇ ਕਈ ਥਥਲਾਉਂਦੇ, ਕਈ ਭੁੱਲ ਜਾਂਦੇ, ਕਈ ਹਿੰਮਤ ਕਰਕੇ ਆਪਣੀ ਵਾਰੀ ਠੀਕ-ਠਾਕ ਭੁਗਤਾ ਜਾਂਦੇ ਜਿਨ੍ਹਾਂ ਦੀ ਵਾਰੀ ਨਾ ਹੁੰਦੀ ਉਹ ਇਸ ਸਭ ਕੁੱਝ ਦਾ ਆਨੰਦ ਮਾਣਦੇ ਕਿਸੇ ਦੇ ਭੁੱਲਣ ਤੇ ਹੱਸਦੇ ਵੀ ਪਰ ਜਿਨ੍ਹਾਂ ਦੀ ਵਾਰੀ ਅਗਲੇ ਦਿਨਾਂ ਵਿੱਚ ਆਉਣ ਵਾਲੀ ਹੁੰਦੀ ਉਹਨਾਂ ਦੇ ਸਾਹ ਸੁੱਕੇ ਰਹਿੰਦੇ ਤੇ ਆਪਣੀ ਵਾਰੀ ਭੁਗਤਾਉਣ ਦਾ ਫ਼ਿਕਰ ਲੱਗਾ ਰਹਿੰਦਾ

ਜਦੋਂ ਅੱਠਵੀਂ ਜਮਾਤ ਦੀ ਵਾਰੀ ਸ਼ੁਰੂ ਹੋਈ ਤਾਂ ਮੈਨੂੰ ਵੀ ਚਿੰਤਾ ਨੇ ਆ ਘੇਰਿਆ ਪ੍ਰਾਇਮਰੀ ਦਾ ਵਿਦਿਆਰਥੀ ਹੋਣ ਸਮੇਂ ਮੈਂ ਰੋਜ਼ ਸਵੇਰੇ ਪ੍ਰਾਰਥਨਾ ਵਿੱਚ ਕੋਈ ਨਾ ਕੋਈ ਨਵਾਂ ਲੇਖ ਯਾਦ ਕਰਕੇ ਸੁਣਾਉਂਦਾ ਸਾਂ ਇਹ ਵੀ ਅਧਿਆਪਕਾਂ ਦੀ ਪ੍ਰੇਰਨਾ ਸਦਕਾ ਹੀ ਹੁੰਦਾ ਸੀ ਇੱਕ ਤਾਂ ਮੈਂ ਦਿੱਤੀ ਚੀਜ਼ ਯਾਦ ਛੇਤੀ ਕਰ ਲੈਂਦਾ ਸਾਂ ਦੂਜਾ ਮੈਨੂੰ ਜ਼ਰੂਰ ਭਰੋਸੇ ਨਾਲ ਬੋਲਣ ਦਾ ਅਭਿਆਸ ਹੋਵੇਗਾ ਤਦੇ ਹੀ ਤਾਂ ਇੱਕ ਵਾਰ ਸਾਡੇ ਅਧਿਆਪਕ ਇੰਦਰ ਸਿੰਘ ਨੇ ਮੇਰੇ ਬੋਲਣ ਤੇ ਖ਼ੁਸ਼ ਹੋ ਕੇ ਦੂਜੇ ਅਧਿਆਪਕ ਨੂੰ ਕਿਹਾ ਸੀ, "ਇਹ ਮੁੰਡਾ ਜਿਵੇਂ ਬੋਲਦਾ ਹੈ, ਕਿਤੇ ਵੱਡਾ ਹੋ ਕੇ ਲੀਡਰ ਨਾ ਬਣ ਜਾਂਦਾ ਜਾਵੇ!" ਤੀਜੀ ਜਮਾਤ ਵਿੱਚ ਸਾਂ ਜਦੋਂ ਸਕੂਲ ਇੰਸਪੈਕਟਰ ਸਕੂਲ ਦਾ ਨਿਰੀਖਣ ਕਰਨ ਆਇਆ ਸੀ ਤਾਂ ਉਸ ਸਾਹਮਣੇ ਆਪਣੀ ਬੋਲਣ-ਕਲਾ ਦਾ ਪ੍ਰਦਰਸ਼ਨ ਕਰਨ ਵਾਲੇ ਸਕੂਲ ਦੇ ਚੰਦ ਕੁ ਬੱਚਿਆਂ ਵਿਚੋਂ ਮੈਂ ਵੀ ਸਾਂ ਪਰ ਹਾਈ ਸਕੂਲ ਵਿੱਚ ਦਾਖ਼ਲ ਹੋਣ ਤੋਂ ਬਾਅਦ ਮੇਰੀ ਇਸ ਲੁਕੀ ਯੋਗਤਾ ਨੂੰ ਕਿਸੇ ਹੁਲਾਰਾ ਨਹੀਂ ਸੀ ਦਿੱਤਾ ਤੇ ਮੇਰੇ ਅੰਦਰਲਾ ਬੇਧੜਕ ਬੁਲਾਰਾ ਕਿਧਰੇ ਸੌਂ ਗਿਆ ਸੀ, ਇਸ ਲਈ ਹੁਣ ਸਟੇਜ ਦਾ ਖ਼ੌਫ਼ ਜਾਗ ਪੈਣਾ ਬੜਾ ਸੁਭਾਵਕ ਸੀ

ਮੇਰਾ ਜਮਾਤੀ ਅਤਰ ਸਿੰਘ ਮੇਰਾ ਨੇੜਲਾ ਮਿੱਤਰ ਵੀ ਸੀ ਸਾਡੇ ਰੋਲ ਨੰਬਰ ਵੀ ਨੇੜੇ-ਨੇੜੇ ਸਨ ਉਸਨੇ ਸੁਝਾਓ ਦਿੱਤਾ ਕਿ ਆਪਾਂ ਆਪਣੀ ਵਾਰੀ ਉੱਤੇ ਆਪ ਕਵਿਤਾ

ਜੋੜ ਕੇ ਸੁਣਾਈਏ ਮੈਨੂੰ ਇਹ ਗੱਲ ਅਜੀਬ ਅਤੇ ਅਲੋਕਾਰ ਲੱਗੀ ਆਪ ਕਵਿਤਾ ਲਿਖਣ ਬਾਰੇ ਤਾਂ ਮੈਂ ਅੱਜ ਤੱਕ ਸੋਚਿਆ ਹੀ ਨਹੀਂ ਸੀ ਉਂਜ ਅਤਰ ਸਿੰਘ ਦਾ ਸੁਝਾਓ ਰੁਮਾਂਚਿਤ ਕਰਨ ਵਾਲਾ ਸੀ ਪਹਿਲੀ ਕਵਿਤਾ ਲਿਖਣ ਵਾਲਾ ਵੱਡਾ ਆਗੂ ਰੋਲ ਵੀ ਅਤਰ ਸਿੰਘ ਨੇ ਹੀ ਨਿਭਾਇਆ ਉਹ ਸਾਡੇ ਕਵੀਸ਼ਰੀ ਜਥੇ ਦਾ ਲੈਕਚਰ ਦੇਣ ਵਾਲਾ 'ਜਥੇਦਾਰ' ਵੀ ਬਣਿਆ ਮੇਰੀ ਅਤੇ ਮਹਿੰਦਰ ਦੀ ਆਵਾਜ਼ ਚੰਗੀ ਸੀ ਵਾਰੀ ਆਉਣ ਉੱਤੇ ਅਸੀਂ ਡਰੇ-ਸਹਿਮੇ ਤਿੰਨੇ ਜਣੇ ਸਟੇਜ ਉੱਤੇ ਜਾ ਚੜ੍ਹੇ ਅਤਰ ਸਿੰਘ ਨੇ ਛੋਟਾ ਜਿਹਾ ਲੈਕਚਰ ਝਾੜਿਆ, "ਅਧਿਆਪਕ ਸਾਹਿਬਾਨ ਅਤੇ ਭਰਾਵੋ, ਅਸੀਂ ਜਿਹੜੀ ਕਵਿਤਾ ਸੁਣਾਉਣ ਲੱਗੇ ਹਾਂ ਇਹ ਸਾਡੀ ਆਪਣੀ ਲਿਖੀ ਹੋਈ ਹੈ" ਉਹਦਾ ਐਲਾਨ ਸੁਣ ਕੇ ਕੋਲ ਖਲੋਤੇ ਅਧਿਆਪਕਾਂ ਨੇ ਦਿਲਚਸਪੀ ਨਾਲ ਮੁਸਕਰਾ ਕੇ ਸਾਡੇ ਵੱਲ ਵੇਖਿਆ

"ਕਵਿਤਾ ਹੈ ਵੀ ਆਪਣੇ ਸਕੂਲ ਬਾਰੇ ਅਤੇ ਇੱਥੋਂ ਦੇ ਮਾਹੌਲ ਬਾਰੇ ਇਸ ਵਿੱਚ ਕੁੱਝ ਵਿਦਿਆਰਥੀਆਂ ਅਤੇ ਅਧਿਆਪਕਾਂ ਦਾ ਵੀ ਜ਼ਿਕਰ ਹੈ ਜੇ ਕਿਸੇ ਨੂੰ ਕੋਈ ਗੱਲ ਚੰਗੀ ਨਾ ਲੱਗੇ ਤਾਂ ਅਸੀਂ ਪਹਿਲਾਂ ਹੀ ਮੁਆਫ਼ੀ ਮੰਗ ਲੈਂਦੇ ਹਾਂ "

ਅਤਰ ਸਿੰਘ ਨੇ ਭੂਮਿਕਾ ਬੰਨ੍ਹ ਕੇ ਚੰਗੀ ਉਤਸੁਕਤਾ ਪੈਦਾ ਕਰ ਦਿੱਤੀ ਸੀ ਉਸਨੂੰ ਹੌਸਲੇ ਨਾਲ ਬੋਲਦਿਆਂ ਵੇਖ ਕੇ ਅਸੀਂ ਵੀ ਪੈਰ ਜਮਾ ਲਏ ਸਾਹਮਣੇ ਕਤਾਰਾਂ ਵਿੱਚ ਬੈਠੇ ਮੁੰਡੇ ਧੌਣਾਂ ਚੁੱਕ ਚੁੱਕ ਕੇ ਸਾਡੇ ਵੱਲ ਵੇਖ ਰਹੇ ਸਨ

ਅਤਰ ਸਿੰਘ ਨੇ ਲੈਕਚਰ ਖ਼ਤਮ ਕੀਤਾ ਅਤੇ ਮੈਂ ਅੱਗੇ ਲੱਗ ਕੇ ਕਵੀਸ਼ਰੀ ਦੇ ਅੰਦਾਜ਼ ਵਿੱਚ ਕਵਿਤਾ ਗਾਉਣੀ ਸ਼ੁਰੂ ਕੀਤੀ ਮੁਖੜਾ ਮੈਂ ਬੋਲਦਾ ਅਤੇ ਮਗਰਲੀ ਟੇਕ ਮਹਿੰਦਰ ਦੁਹਰਾਉਂਦਾ ਆਪਣੇ ਪਿੰਡ ਦੇ ਮਹੱਤਵ, ਖ਼ਾਸ ਖ਼ਾਸ ਥਾਵਾਂ, ਸਕੂਲ ਅਤੇ ਅਧਿਆਪਕਾਂ ਤੇ ਵਿਦਿਆਰਥੀਆਂ ਦਾ ਜ਼ਿਕਰ ਕਵਿਤਾ ਵਿੱਚ ਸੁਣ ਕੇ ਸਭ ਸਰੋਤੇ ਗਦਗਦ ਭਾਵਾਂ ਨਾਲ ਮੁਸਕਰਾ ਰਹੇ ਸਨ ਅਤੇ ਸਾਡੀ ਇਸ ਪੇਸ਼ਕਾਰੀ ਨੂੰ ਅਸਲੋਂ ਹੀ ਵੱਖਰੀ ਤੇ ਨਿਆਰੀ ਸਮਝ ਕੇ ਮਾਣ ਰਹੇ ਸਨ ਕਵਿਤਾ ਮੁਕਾ ਕੇ ਅਸੀਂ 'ਫ਼ਤਹਿ' ਬੁਲਾਈ ਤਾਂ ਸਾਰਾ ਮੈਦਾਨ ਤਾੜੀਆਂ ਦੀ ਗੜਗੜਾਹਟ ਨਾਲ ਗੂੰਜਣ ਲੱਗਾ ਸਟੇਜ ਤੋਂ ਹੇਠਾਂ ਉੱਤਰੇ ਤਾਂ ਵਾਰੀ ਵਾਰੀ ਸਾਰੇ ਮਾਸਟਰਾਂ ਨੇ ਅੱਗੇ ਵਧ ਕੇ ਸਾਨੂੰ ਸ਼ਾਬਾਸ਼ ਦਿੱਤੀ

ਸਟੇਜ ਉੱਤੇ ਚੜ੍ਹਨ ਤੋਂ ਪਹਿਲਾਂ ਅਸੀਂ ਸਕੂਲ ਦੇ ਆਮ ਵਿਦਿਆਰਥੀ ਸਾਂ ਪਰ ਆਪਣੀ ਲਿਖੀ ਕਵਿਤਾ ਦੀ ਪੇਸ਼ਕਾਰੀ ਦੀ ਕਰਾਮਾਤ ਸੀ ਕਿ ਸਟੇਜ ਤੋਂ ਉੱਤਰਦਿਆਂ ਹੀ ਅਸੀਂ 'ਖ਼ਾਸ' ਵਿਦਿਆਰਥੀ ਬਣ ਗਏ ਸਾਂ ਸਾਨੂੰ ਇਹ ਖ਼ਾਸ ਬਣ ਜਾਣਾ ਬਹੁਤ ਚੰਗਾ ਲੱਗਾ

ਸਾਡੇ ਪਿੱਛੋਂ ਮਾਸਟਰ ਲਾਲ ਸਿੰਘ ਨੇ ਸਾਡੀ ਭਰਵੀਂ ਤਾਰੀਫ਼ ਕੀਤੀ ਸਾਡੇ ਅੰਦਰ ਲੁਕੇ ਹੋਏ ਵੱਡੇ ਅਤੇ ਸੰਭਾਵਨਾ ਪੂਰਨ ਕਵੀ/ਲੇਖਕ ਨੂੰ ਪਛਾਣਦਿਆਂ ਇਸ ਨੂੰ ਲਗਾਤਾਰ ਜ਼ਬਾਨ ਦਿੰਦੇ ਰਹਿਣ ਲਈ ਕਿਹਾ

ਉਤਸ਼ਾਹ ਦੇ ਹੁਲਾਰੇ ਨਾਲ ਮਸਤ ਅਸੀਂ ਤਿੰਨੇ ਛੁੱਟੀ ਹੁੰਦਿਆਂ ਹੀ ਖੇਤਾਂ ਵੱਲ ਨਿਕਲ ਗਏ ਅਸੀਂ ਇੱਕ ਆਖ਼ਰੀ ਟੇਕ ਮਿਥ ਲਈ, ਜਿਸ ਉੱਤੇ ਕਵਿਤਾ ਉਸਾਰਨੀ ਸੀ, ਫ਼ਿਰ ਅਸੀਂ ਉਸਦੇ ਤੁਕਾਂਤ ਨਾਲ ਜੁੜਦੀਆਂ ਸਤਰਾਂ ਸੋਚਣੀਆਂ ਸ਼ੁਰੂ ਕਰ ਦਿੱਤੀਆਂ ਜਿਸਦੀ ਜਿਹੜੀ ਸਤਰ ਵਧੇਰੇ ਢੁੱਕਵੀਂ ਹੁੰਦੀ, ਉਸਨੂੰ ਕਵਿਤਾ ਵਿੱਚ ਜੋੜ ਲਿਆ ਜਾਂਦਾ ਜੇ ਕੋਈ ਮਾੜਾ ਮੋਟਾ ਕਾਵਿਕ-ਨੁਕਸ ਨਜ਼ਰ ਆਉਂਦਾ ਤਾਂ ਸਾਂਝੀ ਰਾਇ ਨਾਲ ਠੀਕ ਕਰ ਲਿਆ ਜਾਂਦਾ ਕਵਿਤਾ ਦਾ ਮੀਟਰ ਤਾਂ ਗਿਆਨੀ ਨਿਰੰਜਣ ਸਿੰਘ ਦੁਆਰਾ ਯਾਦ ਕਰਵਾਈਆਂ ਕਵਿਤਾਵਾਂ ਸਦਕਾ ਸਾਡੇ ਧੁਰ ਅੰਦਰ ਕਿਧਰੇ ਵੱਸਿਆ ਹੋਇਆ ਸੀ ਪਿੰਡ ਦੇ ਮੇਲਿਆਂ 'ਤੇ ਗਾਈ ਜਾਣ ਵਾਲੀ ਕਵੀਸ਼ਰੀ ਦੀ ਸੁਰ ਅਤੇ ਲੈਅ ਵੀ ਸਾਡੇ ਕੋਲ ਸੀ ਅਸੀਂ ਸਤਰ ਨੂੰ ਗੁਣਗੁਣਾ ਕੇ ਵੀ ਵੇਖ ਲੈਂਦੇ ਸ਼ਾਮ ਤੱਕ ਨਵੀਂ ਸਮੂਹਿਕ ਕਵਿਤਾ ਤਿਆਰ ਕਰ ਲਈ ਅਗਲੇ ਦਿਨ ਅਸੀਂ ਆਪ ਮੰਗ ਕੇ ਸਮਾਂ ਲਿਆ ਇੱਕ ਹੋਰ ਨਵੀਂ ਕਵਿਤਾ ਸੁਣ ਕੇ ਸਭ ਨੇ ਸਾਡਾ ਸਿੱਕਾ ਮੰਨ ਲਿਆ

ਹੁਣ ਅਸੀਂ ਸਕੂਲ ਦਾ ਬੜਾ ਮਹੱਤਵਪੂਰਨ ਕਵੀਸ਼ਰੀ-ਜਥਾ ਸਾਂ ਰੋਜ਼ ਅਸੀਂ ਸਮੂਹਕ ਤੌਰ 'ਤੇ ਨਵੀਂ ਕਵਿਤਾ ਲਿਖ ਕੇ ਲਿਆਉਂਦੇ ਅਤੇ ਬਾਲ-ਸਭਾ ਵਿੱਚ ਪੜ੍ਹਦੇ ਸਕੂਲ ਦੀ ਸਟੇਜ ਉੱਤੇ ਸਾਡੀ ਸਰਦਾਰੀ ਨਿਰਵਿਵਾਦ ਰੂਪ ਵਿੱਚ ਸਥਾਪਤ ਹੋ ਗਈ ਇੱਥੋਂ ਉਤਸ਼ਾਹ ਲੈ ਕੇ ਸਾਡੇ ਸਾਥੀਆਂ ਨੇ ਪਿੰਡ ਦੇ ਮੇਲੇ ਉੱਤੇ ਨਿਕਲਦੇ ਜਲੂਸ ਵਿੱਚ ਵੀ ਸਾਨੂੰ ਕਵਿਤਾਵਾਂ ਪੜ੍ਹਨ ਲਈ ਪ੍ਰੇਰ ਲਿਆ

ਸਮੂਹਿਕ ਕਵਿਤਾ ਰਚਨ ਦੇ ਅਨੁਭਵ ਵਿੱਚੋਂ ਹੀ ਮੈਨੂੰ ਲੱਗਿਆ ਕਿ ਆਪਣੇ ਦੂਜੇ ਦੋਵਾਂ ਸਾਥੀਆਂ ਨਾਲੋਂ ਮੇਰੇ ਵਿੱਚ ਕਵਿਤਾ ਜੋੜਨ ਦੀ ਕਲਾ ਕੁੱਝ ਵਧੇਰੇ ਹੈ ਜਦੋਂ ਅਸੀਂ ਕਿਸੇ ਟੇਕ ਨੂੰ ਆਧਾਰ ਬਣਾ ਕੇ ਉਸ ਨਾਲ ਜੁੜਦੀਆਂ ਸਤਰਾਂ ਸੋਚ ਰਹੇ ਹੁੰਦੇ ਤਾਂ ਮੈਨੂੰ ਵੱਡੀ ਗਿਣਤੀ ਵਿੱਚ ਚੰਗੀਆਂ ਕਾਵਿਕ-ਸਤਰਾਂ ਸੁੱਝਣ ਲੱਗੀਆਂ ਹੌਲੀ ਹੌਲੀ ਮੇਰੇ ਸਾਥੀ ਇਸ ਖੇਤਰ ਵਿੱਚ ਮੇਰੀ ਸਰਦਾਰੀ ਮੰਨਣ ਲੱਗੇ ਹੁਣ ਮੇਰੇ ਮਨ ਵਿੱਚ ਇਹ ਵੀ ਵਿਚਾਰ ਆਉਣ ਲੱਗਾ ਕਿ ਮੈਂ ਆਪ ਇਕੱਲਾ ਵੀ ਕੋਈ ਕਵਿਤਾ ਲਿਖ ਸਕਦਾ ਹਾਂ ਇਹ 1958-59 ਦਾ ਸਾਲ ਸੀ ਉਹਨੀਂ ਦਿਨੀਂ ਪੰਜਾਬੀ ਸੂਬੇ ਦੀ ਲਹਿਰ ਬੜੇ ਜ਼ੋਰਾਂ ਸ਼ੋਰਾਂ ਉੱਤੇ ਸੀ ਅਖ਼ਬਾਰਾਂ ਵਿੱਚ ਇੱਕ ਕਾਲਮ 'ਕਾਵਿ-ਫੁਲਵਾੜੀ' ਛਪਦਾ ਹੁੰਦਾ, ਜਿਸ ਵਿੱਚ ਟੇਕ ਜਾਂ ਸਮੱਸਿਆ ਵੱਜੋਂ ਆਖ਼ਰੀ ਸਤਰ ਦਿੱਤੀ ਹੁੰਦੀ ਤੇ ਵੱਖ-

ਵੱਖ ਕਵੀ ਹਰ ਹਫ਼ਤੇ ਉਸ 'ਸਮੱਸਿਆ' ਦੇ ਤੁਕਾਂਤ ਅਨੁਸਾਰ ਅੱਠ-ਅੱਠ ਦਸ-ਦਸ ਸਤਰਾਂ ਦੀ ਬੈਂਤ-ਨੁਮਾ ਕਵਿਤਾ ਲਿਖ ਕੇ ਭੇਜਦੇ ਮੈਂ ਵੀ ਇਸ ਕਾਵਿ-ਫੁਲਵਾੜੀ ਲਈ 'ਸਮੱਸਿਆ-ਆਧਾਰਿਤ' ਕਵਿਤਾ ਲਿਖਣ ਦਾ ਮਨ ਬਣਾ ਲਿਆ ਟੇਕ ਸੀ:

ਸੂਬਾ ਲੈਣਾ ਹੈ ਅਸਾਂ ਪੰਜਾਬੀਆਂ ਦਾ!

ਮੈਂ ਕੁੱਝ ਸਤਰਾਂ ਲਿਖ ਕੇ ਲਿਫ਼ਾਫ਼ੇ ਵਿੱਚ ਬੰਦ ਕਰ ਕੇ 'ਸੰਪਾਦਕ ਦੇ ਨਾਂ' ਪਾ ਦਿੱਤੀਆਂ ਮੈਨੂੰ ਇਹ ਆਸ ਹਰਗਿਜ਼ ਨਹੀਂ ਸੀ ਕਿ ਵੱਡੇ ਵੱਡੇ ਕਵੀਆਂ ਵਿੱਚ ਅੱਠਵੀਂ 'ਚ ਪੜ੍ਹਦੇ ਇਸ ਵਿਦਿਆਰਥੀ ਦੀ ਕਵਿਤਾ ਵੀ ਛਪ ਜਾਵੇਗੀ ਇਹ ਛਪ ਗਈ ਤੇ ਇਸਦਾ ਪਤਾ ਵੀ ਮੈਨੂੰ ਬੜੇ ਦਿਲਚਸਪ ਅੰਦਾਜ਼ ਵਿੱਚ ਲੱਗਾ ਸਾਡੇ ਘਰ ਦੇ ਸੱਜੇ ਹੱਥ ਪਿੱਛੇ ਬਾਜ਼ਾਰ ਵਿੱਚ ਭਾਈ ਰਾਮ ਸਿੰਘ ਅਤੇ ਮਿਹਰ ਸਿੰਘ ਦੀ ਸਾਈਕਲ ਮੁਰੰਮਤ ਕਰਨ ਤੇ ਲੱਕੜ ਦੇ ਕੰਮ ਦੀ ਜਿਹੜੀ ਦੁਕਾਨ ਸੀ ਉਥੇ ਭਾਈ ਰਾਮ ਸਿੰਘ ਕੋਲ ਵੀ ਪੰਜਾਬੀ ਦੀ ਅਖ਼ਬਾਰ ਆਉਂਦੀ ਸੀ ਬੈਠੇ ਹੋਏ ਪੰਜ-ਸੱਤ ਬੰਦਿਆਂ ਵਿਚੋਂ ਇੱਕ ਜਣਾ ਅਖ਼ਬਾਰ ਪੜ੍ਹਦਾ ਅਤੇ ਦੂਜੇ ਲੋਕ ਕੋਲ ਬੈਠ ਕੇ ਖ਼ਬਰਾਂ ਸੁਣਦੇ ਅਖ਼ਬਾਰ ਦਾ ਵਰਕਾ ਉਥੱਲਦਿਆਂ ਪੜ੍ਹਨ ਵਾਲੇ ਦੀ ਨਜ਼ਰ ਅਚਨਚੇਤ ਕਾਵਿ-ਫੁਲਵਾੜੀ ਦੇ ਕਾਲਮ ਉੱਤੇ ਜਾ ਪਈ ਉਥੇ ਕਵਿਤਾ ਹੇਠਾਂ ਮੇਰਾ ਨਾਮ ਛਪਿਆ ਹੋਇਆ ਸੀ:

ਵਰਿਆਮ ਸਿੰਘ ਸੰਧੂ-ਸੁਰ ਸਿੰਘ

ਪੜ੍ਹਨ ਵਾਲੇ ਨੇ ਆਪਣੇ ਪਿੰਡ ਦਾ ਨਾਂ ਛਪਿਆ ਵੇਖ ਕੇ ਪੁੱਛਿਆ, "ਬਈ ਆਹ ਕੌਣ ਹੋਇਆ ਆਪਣੇ ਪਿੰਡ ਦਾ ਵਰਿਆਮ ਸਿੰਘ ਸੰਧੂ ਕਵਿਤਾ ਲਿਖਣ ਵਾਲਾ?"

ਸਾਰੇ ਸੋਚਣ ਲੱਗੇ ਸਾਡੇ ਪਿੰਡ ਵਿੱਚ ਜਿੰਨੇ ਵਰਿਆਮ ਸਿੰਘ ਸਨ, ਉਹਨਾਂ ਬਾਰੇ ਜ਼ਿਕਰ ਛਿੜਿਆ 'ਮਾਣਾਂ' ਦੀ ਪੱਤੀਂ ਵਾਲਾ ਵਰਿਆਮ ਕਬੱਡੀ ਦਾ ਖਿਡਾਰੀ ਸੀ, ਉਂਜ ਵੀ ਅਨਪੜ੍ਹ ਸੀ ਉਸ ਤੋਂ ਕਵਿਤਾ ਲਿਖਣ ਦੀ ਆਸ ਹੀ ਨਹੀਂ ਸੀ ਕੀਤੀ ਜਾ ਸਕਦੀ ਜਾਤ ਦਾ ਵੀ ਢਿੱਲੋਂ ਸੀ ਪੜ੍ਹਿਆ ਲਿਖਿਆ ਸੀ ਵਰਿਆਮ ਸਿੰਘ ਥਾਣੇਦਾਰ- ਪਰ ਉਹਦਾ ਗੋਤ ਢੀਨਾ ਸੀ ਪਿੰਡ ਵਿਚਲੇ ਸੰਧੂਆਂ ਦੇ ਘਰਾਂ ਵੱਲ ਸਭ ਦੀ ਨਜ਼ਰ ਗਈ ਕੋਈ 'ਵਰਿਆਮ ਸਿੰਘ' ਹੈ ਹੀ ਨਹੀਂ ਸੀ ਇਹ ਵਰਿਆਮ ਸਿੰਘ ਸੰਧੂ' ਸਭ ਲਈ ਬੁਝਾਰਤ ਬਣਿਆ ਹੋਇਆ ਸੀ!

ਇਸੇ ਸਮੇਂ ਮੈਂ ਸਕੂਲੋਂ ਪੜ੍ਹ ਕੇ ਘਰ ਪਰਤ ਰਿਹਾ ਸਾਂ ਮੈਂ ਸ਼ੁਭ ਚੰਦ ਦੀ ਦੁਕਾਨ ਵਾਲੇ ਆਪਣੇ ਘਰ ਨੂੰ ਮੁੜਦੇ ਮੋੜ ਮੁੜ ਰਿਹਾ ਸਾਂ ਕਿ ਭਾਈ ਰਾਮ ਸਿੰਘ ਦੀ ਨਜ਼ਰ ਮੇਰੇ ਉੱਤੇ ਪਈ ਅਤੇ ਉਸਨੂੰ ਫੁਰਨਾ ਫੁਰਿਆ, "ਕਿਤੇ ਇਹ ਆਪਣੇ ਮੋਦਾਰ ਮੂੰਹ ਦਾ ਮੁੰਡਾ ਵਰਿਆਮ ਤਾਂ ਨਹੀਂ "

"ਲੈ, ਰਹਿਣ ਦੇ ਰਾਮ ਸਿਆਂ ਕਿਹੋ ਜਿਹੀਆਂ ਭੋਲੀਆਂ ਗੱਲਾਂ ਕਰਦੈਂ ਕਿੱਥੇ ਕੱਲ੍ਹ ਦਾ ਛੋਕਰਾ ਤੇ ਕਿੱਥੇ ਅਖ਼ਬਾਰ ਵਿੱਚ ਕਵਿਤਾ! ਉਹਨੂੰ ਨਿਆਣੇ ਨੂੰ ਕੀ ਪਤਾ ਇਹੋ ਜਿਹੀਆਂ ਗੱਲਾਂ ਦਾ!" ਅਖ਼ਬਾਰ ਪੜ੍ਹਨ ਵਾਲੇ ਬਜ਼ੁਰਗ ਨੇ ਉਹਦੀ ਗੱਲ ਨੂੰ ਮਖ਼ੌਲ ਵਿੱਚ ਉਡਾ ਦਿੱਤਾ ਪਰ ਭਾਈ ਰਾਮ ਸਿੰਘ ਨੇ ਸਕੂਲੋਂ ਘਰ ਨੂੰ ਤੁਰੇ ਜਾਂਦੇ ਮੇਰੇ ਇੱਕ ਜਮਾਤੀ ਨੂੰ ਮੇਰੇ ਪਿੱਛੇ ਦੌੜਾ ਦਿੱਤਾ ਉਸਨੇ ਮੈਨੂੰ ਘਰ ਦੇ ਬਾਹਰਲੇ ਦਰਵਾਜ਼ੇ 'ਚ ਹੀ ਆ ਘੇਰਿਆ

"ਤੈਨੂੰ ਬੰਦੇ ਸੱਦਦੇ ਨੇ "

ਮੈਂ ਉਹਦੇ ਨਾਲ ਦੁਕਾਨ ਤੇ ਪੁੱਜਾ ਭਾਈ ਰਾਮ ਸਿੰਘ ਨੇ ਅਖ਼ਬਾਰ ਉੱਤੇ ਮੇਰੇ ਨਾਂ ਵਾਲੇ ਥਾਂ ਉੱਤੇ ਉਂਗਲ ਰੱਖੀ ਅਤੇ ਪੁੱਛਿਆ ਕਿ ਕੀ ਉਹ ਕਵਿਤਾ ਲਿਖਣ ਵਾਲਾ ਮੈਂ ਹੀ ਹਾਂ ਆਪਣਾ ਨਾਮ ਛਪਿਆ ਵੇਖ ਕੇ ਮੇਰੀਆਂ ਅੱਖਾਂ ਵਿੱਚ ਚਮਕ ਆ ਗਈ ਮੈਂ ਮਾਣ ਵਿੱਚ ਭਰਕੇ 'ਹਾਂ' ਵਿੱਚ ਸਿਰ ਹਿਲਾਇਆ ਤੇ ਸਭ ਦੇ ਚਿਹਰਿਆਂ ਵੱਲ ਵੇਖਿਆ ਸਾਰਿਆਂ ਦੇ ਚਿਹਰਿਆਂ ਉੱਤੇ ਖ਼ੁਸ਼ੀ ਭਰੀ ਹੈਰਾਨੀ ਦੀ ਲਿਸ਼ਕ ਸੀ

"ਮੈਂ ਤੁਹਾਨੂੰ ਆਖਦਾ ਨਹੀਂ ਸਾਂ " ਭਾਈ ਰਾਮ ਸਿੰਘ ਦੇ ਬੋਲਾਂ 'ਚੋਂ ਅਮਰੀਕਾ ਲੱਭਣ ਵਰਗੀ ਖ਼ੁਸ਼ੀ ਬੋਲ ਰਹੀ ਸੀ

"ਬੱਲੇ ਓਏ ਜਵਾਨਾਂ! ਨਹੀਂ ਰੀਸਾਂ ਤੇਰੀਆਂ" ਜਿਹੜੇ ਬਜ਼ੁਰਗ ਦੇ ਪਹਿਲਾਂ ਮੰਨਣ ਵਿੱਚ ਨਹੀਂ ਸੀ ਆ ਰਿਹਾ, ਉਸ ਨੇ ਸਟੂਲ ਤੋਂ ਉੱਠ ਕੇ ਮੈਨੂੰ ਆਪਣੇ ਗਲ ਨਾਲ ਲਾ ਲਿਆ ਅਤੇ ਫਿਰ ਜੱਫੀ ਵਿੱਚ ਲੈ ਕੇ ਜ਼ਮੀਨ ਤੋਂ ਉੱਚਾ ਚੁੱਕ ਦਿੱਤਾ ਮਾਣ ਵਿੱਚ ਚੌੜੇ ਹੁੰਦਿਆਂ ਉਸਨੇ ਆਖਿਆ, "ਪੁੱਤਰਾ! ਨਾਂ ਕੱਢ ਦੇ ਆਪਣੇ ਪਿੰਡ ਦਾ ਤਕੜਾ ਹੋ ਕੇ "

ਮੈਂ ਜਦੋਂ ਉਹਨਾਂ ਬਜ਼ੁਰਗਾਂ ਦੀ ਟੋਲੀ ਵਿੱਚੋਂ ਵਾਪਸ ਪਰਤ ਰਿਹਾ ਸਾਂ ਤਾਂ ਮੇਰੇ ਪੈਰ ਧਰਤੀ ਉੱਤੇ ਨਹੀਂ ਸਨ ਲੱਗਦੇ ਕੀ ਮੈਂ ਸੱਚ-ਮੁੱਚ ਕੁੱਝ ਅਜਿਹਾ 'ਵਿਸ਼ੇਸ਼' ਕੰਮ ਕਰ ਕੇ ਵਿਖਾ ਦਿੱਤਾ ਸੀ ਕਿ ਗੁਰਦੁਆਰੇ ਦਾ ਮੰਨਿਆ ਕਥਾਕਾਰ ਰਾਮ ਸਿੰਘ ਜਿਸਨੂੰ ਹਮੇਸ਼ਾਂ ਹੀ ਮੈਂ ਬਹੁਤ ਆਦਰ ਅਤੇ ਸ਼ਰਧਾ ਵਾਲੇ ਉੱਚੇ ਥਾਂ 'ਤੇ ਰੱਖਿਆ ਸੀ, ਮੇਰੇ ਇਸ ਕਾਰਜ ਨੂੰ ਫ਼ਖ਼ਰਯੋਗ ਸਮਝ ਰਿਹਾ ਸੀ ਕੀ ਮੈਂ ਕਵਿਤਾ ਲਿਖ ਕੇ ਸੱਚਮੁੱਚ ਅਜਿਹਾ ਬੰਦਾ ਬਣਨ ਵੱਲ ਵਧ ਰਿਹਾ ਸਾਂ ਜਿਸ ਕੋਲੋਂ ਪਿੰਡ ਦੇ ਬਜ਼ੁਰਗਾਂ ਨੂੰ, ਜਿਨ੍ਹਾਂ ਵਿਚੋਂ ਕਈ ਮੇਰੇ ਪਿਤਾ ਦੀ ਉਮਰ ਤੋਂ ਵੀ ਵੱਡੇ ਸਨ; ਪਿੰਡ ਦਾ ਨਾਂ ਉੱਚਾ ਚੁੱਕ ਸਕਣ ਦੀ ਸਮਰੱਥਾ ਅਤੇ ਸੰਭਾਵਨਾ ਨਜ਼ਰ ਆ ਗਈ ਸੀ

ਕੁਝ ਵੀ ਹੋਵੇ ਸਨੂੰ ਇਹ ਅਹਿਸਾਸ ਜ਼ਰੂਰ ਹੋ ਗਿਆ ਕਿ ਲੇਖਕ ਹੋਣਾ ਆਮ ਬੰਦਿਆਂ ਤੋਂ ਵੱਖਰੇ, ਵਿਸ਼ੇਸ਼ ਅਤੇ 'ਵੱਡੇ' ਹੋਣਾ ਹੁੰਦਾ ਹੈ ਵੱਖਰਾ ਅਤੇ ਵਿਸ਼ੇਸ਼ ਬਣਨ ਦੀ ਰੀਝ ਕਿਧਰੇ ਮੇਰੇ ਅਚੇਤ ਵਿੱਚ ਵੱਸ ਗਈ

## ਦੋ ਗ਼ਜ਼ਲਾਂ/ —ਪ੍ਰਿੰ. ਕਰਤਾਰ ਸਿੰਘ ਕਾਲੜਾ

(੧)

ਜਦੋਂ ਤੂੰ ਦਿਲ 'ਚ ਮੇਰੀ ਯਾਦ ਦਾ ਦਰ ਖੋਲ੍ਹਿਆ ਹੋਣੈ।
ਉਦੋਂ ਹੀ ਘਰ ਅਸਾਡੇ ਕਾਂ ਬਨੇਰੇ ਬੋਲਿਆ ਹੋਣੈ।
ਸਦਾ ਗੂੰਜੇ ਨੇ ਉਸ ਦੇ ਬੋਲ 'ਵਾ ਦੀ ਸਰਸਰਾਹਟ 'ਚੋਂ,
ਕਿਸੇ ਬੁੱਲੇ ਉਹਦੇ ਥੀਗੀਂ ਲਬਾਂ ਨੂੰ ਛੂਹ ਲਿਆ ਹੋਣੈ।
ਜੋ ਕਤਰੇ ਤ੍ਰੇਲ ਦੇ ਸਜਰੇ ਗਿਰੇ ਨੇ ਅਰਸ਼ 'ਤੋਂ ਬੋਲੇ :
ਕੋਈ ਦੁਖਦਾ ਹੋਇਆ ਦਿਲ ਰਾਤ ਮਾਂ ਨੇ ਫੋਲਿਆ ਹੋਣੈ।
ਵਿਧੀ ਦੇ ਸਭ ਵਿਧਾਨਾਂ ਨੂੰ ਤਾਂ ਮਮਤਾ ਬਦਲ ਸਕਦੀ ਹੈ,
ਮਗਰ ਲੱਗਦਾ ਹੈ ਮਮਤਾ ਨੂੰ ਹੀ ਪੁੱਤ ਨੇ ਰੋਲਿਆ ਹੋਣੈ।
ਕਿਸੇ ਔਥਰੀ ਜਵਾਨੀ ਨੇ ਕਦੂਰਤ ਦੇ ਵਰੋਲੇ ਵਸ,
ਜ਼ਹਿਰ ਮਮਤਾ ਦੇ ਸਿਰ ਵਿਚ ਅੱਜ ਥਿੜਕ ਕੇ ਡੋਲ੍ਹਿਆ ਹੋਣੈ।
ਭੂਚਾਲ ਆਇਐ ਜੋ ਧਰਤੀ 'ਤੇ ਇਵੇਂ ਲੱਗਦਾ ਹੈ ਮੈਨੂੰ ਤਾਂ,
ਦੁਖੀ ਦਿਲ ਬਾਪ ਦਾ ਵਤਸਲ ਪਿਆਰੋਂ ਡੋਲਿਆ ਹੋਣੈ।
ਪਤਾ ਲਗਦਾ ਹੈ ਉਹ 'ਕਰਤਾਰ' ਦੀ ਹਸਤੀ ਤੋਂ ਮੁਨਕਿਰ ਹੈ,
ਬੜਾ ਸੰਭਵ ਹੈ ਉਸਨੇ ਹੁਣ ਨਵਾਂ ਦਰ ਟੋਲਿਆ ਹੋਣੈ।

(੨)

ਨਿੱਜ ਰੰਙਣ ਵਿਚ ਰੰਗਿਆ ਬੰਦਾ।
ਹਵਸਾਂ ਹੱਥੋਂ ਡੰਗਿਆ ਬੰਦਾ।
ਅਪਣਾ ਪ੍ਰੇਮ ਦਿਖਾਲਣ ਖ਼ਾਤਿਰ,
ਰੱਬ ਨੇ ਖ਼ੁਦ ਤੋਂ ਮੰਗਿਆ ਬੰਦਾ।
ਮਾਇਆ ਦੀ ਚਤੁਰਾਈ ਦੇਖੋ,
ਨਿੱਜ ਤੋਂ ਵੀ ਨਾ ਸੰਗਿਆ ਬੰਦਾ।
ਮੱਛੀ ਦੀ ਅੱਖ ਵੀ ਫੁੰਡ ਸਕਦੈ
ਦਿਲ ਦੇ ਹੱਥੋਂ ਡੰਗਿਆ ਬੰਦਾ।
ਜਗ ਨੂੰ ਢੰਗੇ ਪਾ ਰੱਖਦਾ ਹੈ,
ਪਾਪੀ ਮਨ ਦਾ ਢੰਗਿਆ ਬੰਦਾ।
ਸਾਊਆ, ਕੀ ਲੱਭਣੈ ਇਸ ਕੋਲੋਂ?
ਰੋਮੋ-ਰੋਮ ਤਿਲੰਗਿਆ ਬੰਦਾ।
ਖ਼ੁਦ 'ਕਰਤਾਰ' ਵੀ ਹੋ ਸਕਦਾ ਹੈ
ਪ੍ਰੇਮ ਰੰਗ ਵਿਚ ਰੰਗਿਆ ਬੰਦਾ।

*ਪਹਿਲੀ ਕਿਸ਼ਤ*

## ਕਲੀਆਂ ਅੱਜ ਦੀ ਹੀਰ ਦੀਆਂ

*—ਪ੍ਰਿੰ. ਕਰਤਾਰ ਸਿੰਘ ਕਾਲੜਾ*

ਅੱਜ ਦੀ ਹੀਰ ਆਖਦੀ
ਸੁਣ ਵੇ ਮੇਰੇ ਰਾਂਝਣਾ,
ਐਵੇਂ ਹੋਇਆ ਨਹੀਉਂ ਜਾਂਦਾ ਸਦਕੇ ਵਾਰੀ।
ਐਵੇਂ ਚੂਰੀਆਂ ਖਾ ਖਾ
ਢਿਡ ਵਧੌਣਾ ਚੰਗਾ ਨਹੀਂ
ਮੰਗੂ ਚਾਰਨ ਦੀ ਵੀ ਹੈ ਨਾ ਕੋਈ ਲਾਚਾਰੀ।
ਲੈ ਕੇ ਪਾਸਪੋਰਟ ਤੁਰ ਜਾਣਾ ਅਸਾਂ ਵਲੈਤਾਂ ਨੂੰ,
ਤੇਰੇ ਮਾਪਿਆਂ ਦੀ ਵੀ ਲੱਥੂ ਗਲੋਂ ਖ਼ਿਮਾਰੀ!!
ਜਿੱਥੇ ਮੈਂ ਹੀ ਮੈਂ ਬਸ ਹੋਵਾਂ ਹੁਕਮ ਚਲਾਵਣ ਨੂੰ,
ਮੈਂ ਸਦਕੇ ਬਣ ਕੇ ਖਸਮ ਰਹਾਂ
ਹਾਂ ਬੇਸ਼ਕ ਤੇਰੀ ਨਾਰੀ!!
ਰਾਂਝਾਂ ਆਖੇ
ਸਭ ਸਤ ਬਚਨ ਹੈ ਹੀਰੇ ਪਿਆਰੀਏ,
ਮੈਂ ਤਾਂ ਜਾਂਦਾ ਹਾਂ
ਤੇਰੇ ਤੋਂ ਸਦਕੇ ਵਾਰੀ।
ਤੂੰ ਨਾ ਜੰਮਦੀ ਮੈਂ ਕਿੰਝ ਦੂਜੀ ਵਾਰ ਵਿਆਹੀ ਦਾ,
ਪਹਿਲੀ ਰੈਨ ਤਾਂ ਮੇਰੀ
ਹੈ ਸੀ ਨਿਰੀ ਖੁਆਰੀ।
ਸਾਈਕਲ ਪਿੱਛੋਂ ਸੀ ਉਹ ਛਾਲ ਮਾਰ ਕੇ ਭੱਜ ਜਾਂਦੀ,
ਤੇਰੇ ਹੁਕਮਾਂ ਤੋਂ ਹੁਣ ਹੋਣਾਂ ਨਾ ਇਨਕਾਰੀ।
ਮਾਂ ਬੀਮਾਰੀ ਖਾਧੀ,
ਬਾਪੂ ਪੂਰਾ ਅੜੀਅਲ ਹੈ-ਮੈਂ ਸਦਕੇ
ਰੱਖਾਂ ਕੋਲ ਉਹਨਾਂ ਨੂੰ
ਮੇਰੀ ਮੱਤ ਨਹੀਂ ਮਾਰੀ!!

## ਡਿਓਢ/ *ਪ੍ਰਿੰ. ਕਰਤਾਰ ਸਿੰਘ ਕਾਲੜਾ*

ਸਜਣਾ ਤੈਨੂ ਕੇ ਧੀ ਥੈਸੀ, ਮੈਂਢਾ ਮਾਨ ਗਵਾ ਕੇ, ਪੜਦਾ ਚਾ ਕੇ।
ਮੈਂ ਤਾਂ ਮੁੱਢੋਂ ਥੀਈ ਨਿਮਾਣੀ, ਮਾਪੇ ਛਡ ਛਡਾ ਕੇ, ਤੈਂਢੇ ਆ ਕੇ।
ਹਾੜਾ ਈ ਮੈਨੂੰ ਛੋੜ ਨਾ ਵੰਞੀ, ਮੈਂਢੀ ਪੱਤ ਗਵਾ ਕੇ, ਤੈਂਢੀ ਕਹਾ ਕੇ।
ਆਵ ਵੇ ਮਾਹੀ, ਆ ਵੰਞ ਝਬਦੇ, ਮੈਨੂ ਹਿਜਰ ਘਣਾ ਤੜਫਾਸੀ, ਜਾਨ ਗਵਾਸੀ।
ਘਿੰਨਵੰਞ ਮੈਨੂ ਆਪਣੀ ਕਰਕੇ, ਮੈਂਢੀ ਜਾਨ ਗ਼ਿਦਾ ਹੋ ਜਾਸੀ, ਜੋਤਿ ਸਮਾਸੀ।

*#੨੨੪, ਪਾਂਡੂਸਰ ਨਾਭਾ-੧੪੭੨੦੧, ਮੋ-੯੪੬੪੦-੮੮੯੯੮*

## ਗ਼ਜ਼ਲ

—ਪ੍ਰੋ. ਜਸਵੰਤ ਸਿੰਘ ਕੈਲਵੀ

(ਕੌਮਾਂਤਰੀ ਇਸਤਰੀ ਦਿਵਸ ਨੂੰ ਸਮਰਪਿਤ)

ਭੋਗ ਦੀ ਵਸਤੂ ਸਮਝ ਨਾ, ਇਸਤਰੀ ਇਨਸਾਨ ਹੈ।
ਜਾਨ ਹੈ ਇਹ ਜ਼ਿੰਦਗੀ ਦੀ, ਏਸ ਵਿਚ ਵੀ ਜਾਨ ਹੈ।

ਕੁੱਖ ਇਹਦੀ 'ਚੋਂ ਜਨਮ ਲੈਂਦੇ, ਸੰਤ, ਸੂਰੇ, ਭਗਤਜਨ
ਕਿਉਂ ਕਹੋ ਮੰਦਾ ਇਨ੍ਹੰ, ਜਣਦੀ ਇਹੋ ਰਾਜਾਨ ਹੈ।

ਇਸ ਬਿਨਾ ਨਾ ਹੋਂਦ ਸੰਭਵ, ਯਾਰ ਇਸ ਸੰਸਾਰ ਦੀ,
ਇਹ ਖ਼ੁਦਾ ਦਾ ਰੂਪ ਹੈ ਤੇ ਓਸਦੀ ਇਹ ਸ਼ਾਨ ਹੈ।

ਛਾਂ ਉਧਾਰੀ ਲੈ ਇਦ੍ਹੇ ਤੋਂ, ਰੱਬ ਬਣਾਇਆ ਸੁਰਗ ਸੀ,
ਇਹ ਘਟਾ ਹੈ ਰਹਿਮਤਾਂ ਦੀ, ਤੇ ਵਫ਼ਾ ਦੀ ਖਾਣ ਹੈ!

ਪਾਲਦੀ, ਸੰਭਾਲਦੀ ਇਹ ਬਾਲ ਨੂੰ ਦੇ ਲੋਰੀਆਂ
ਓਸ ਤੋਂ ਤਾਂ ਜ਼ਿੰਦਗੀ ਹੀ ਏਸਦੀ ਕੁਰਬਾਨ ਹੈ।

ਹੋਂਦ ਇਸਦੀ ਤੇ ਟਿਕੀ ਹੈ, ਇਹ ਸਮਾਜੀ ਜ਼ਿੰਦਗੀ
ਸੁਖ ਨਹੀਂ ਪਰਿਵਾਰ ਅੰਦਰ ਜੇ ਇਦ੍ਹਾ ਅਪਮਾਨ ਹੈ!

ਰੋਜ਼ ਕਿੱਸੇ ਸੁਣ ਰਹੇ ਹਾਂ, ਕਤਲ ਕੀਤਾ ਜਾ ਰਿਹੈ
ਏਸਨੂੰ ਹੁਣ ਕੁੱਖ ਅੰਦਰ, ਇਹ ਕਿਹਾ ਸ਼ਮਸ਼ਾਨ ਹੈ?

ਧਰਮ, ਸਭਿਅਤਾ ਤੇ ਦਯਾ ਦਾ ਭੋਗ ਪੈਂਦਾ ਜਾ ਰਿਹਾ,
'ਕੈਲਵੀ' ਹੁਣ ਕਰੇ? ਮਜਬੂਰ ਤੇ ਹੈਰਾਨ ਹੈ!!

੧੧੮/੫ ਗੁਰੂ ਅਰਜਨ ਦੇਵ ਨਗਰ,
ਫਿਰੋਜ਼ਪੁਰ ਸ਼ਹਿਰ-੧੫੨੦੦੨
ਮੋ-੯੮੭੮੩-੮੧੪੭੪

## ਗ਼ਜ਼ਲ

—ਰਾਜਿੰਦਰ ਪਰਦੇਸੀ

ਜਿੱਥੇ ਜਿੱਥੇ ਪ੍ਰੀਤੀਆਂ ਦਿੱਤੀਆਂ ਉਸ ਦਫ਼ਨਾ
ਓਥੇ ਓਥੇ ਪਿਆਰ ਦੇ ਮੈਂ ਦਿੱਤੇ ਗੀਤ ਉਗਾ

ਹਰਿਆ ਭਰਿਆ ਹੋ ਗਿਆ ਪਤਝੜ ਦਾ ਮਾਹੌਲ
ਆਈ ਲਹਿੰਦੇ ਪਾਸਿਓਂ ਖ਼ੁਸ਼ਬੂਦਾਰ ਹਵਾ

ਗੀਤਾਂ ਗਲ ਗਲਵੱਕੜੀ ਪਾਉਂਦੇ ਨੇ ਉਹ ਲੋਕ
ਜੋ ਹਨ ਜੀਣਾ ਲੋਚਦੇ ਜੀਵਨ ਗੀਤ ਜਿਹਾ

ਉਸ ਦੇ ਹਸਦੇ ਰਹਿਣ ਦੀ, ਪਾਲੀ ਰੱਖੀ ਰੀਝ
ਭਾਵੇਂ ਹਾਸੇ ਆਪਣੇ ਬੈਠੇ ਹਾਂ ਸਦ-ਮਾ

ਜਾਗਦਿਆਂ ਹੀ ਰਾਤ ਦਾ ਪੈਂਡਾ ਕਰੀਏ ਤਹਿ
ਆ ਜਾਂਦੇ ਨੇ ਫੇਰ ਵੀ ਸੁਪਨੇ ਖ਼ੌਫ਼ ਜ਼ਦਾ

ਇਕ ਦੂਜੇ ਦੀ ਕੰਡ ਦੀ ਕੰਬਣੀ ਨੂੰ ਮਹਿਸੂਸ
ਜਜ਼ਬੇ ਸੂਲੀ ਟੰਗ ਕੇ ਹੋਏ ਯਾਰ ਵਿਦਾ

ਜਦ ਸਨ ਪੀਂਘਾਂ ਚੜ੍ਹਦੀਆਂ ਝੂਮ ਰਹੇ ਸੀ ਟਾਹਣ
ਤੀਆਂ ਪਿੱਛੋਂ ਵੇਖਿਆ ਰੁੱਖ ਉਦਾਸ ਖੜ੍ਹਾ

ਬਹੁਤੇ ਰੰਗੀਂ ਰੰਗਿਆ ਜਾਵੇ ਜਦ ਇਕ ਰੰਗ
ਪਹਿਲਾਂ ਵਾਲਾ ਫਿਰ ਕਦੋਂ ਉਹ ਰਹਿੰਦੇ ਰੰਗ ਜਿਹਾ

ਬੁਲ੍ਹੀਆਂ ਉੱਤੇ ਥਿਰਕਦੇ ਗੂੰਗੇ ਹੋ ਗਏ ਗੀਤ
ਹਾਸਾ ਸਿਖ਼ਰ ਦੁਪਹਿਰ ਦਾ ਚੁੱਪ ਗਿਆ ਵਰਤਾ

ਅੱਖੀਆਂ ਦੇ ਵਿਚ ਕੱਜਲਾ ਨਚ ਨਚ ਕੇ ਬੇਹਾਲ
ਐਨਾਂ ਨਚਿਆ ਵਗ ਪਿਆ, ਕਾਲਖ਼ ਦਾ ਦਰਿਆ

ਛਡ ਛੱਲਾਂ ਛਲਕਾਉਣੀਆਂ ਵਗਿਆ ਚਲ ਇਕ ਵੇਗ
ਪੰਧ ਹੈ ਸਠਵੇਂ ਮੀਲ ਦਾ ਦੇਵੇ ਨਾ ਘਰਕਾ

'ਪਰਦੇਸੀ' ਪਰਦੇਸ ਹੈ ਹੁਣ ਅਪਣੇ ਹੀ ਦੇਸ਼
ਨਾ ਉਹ ਰਿਸ਼ਤੇਦਾਰੀਆਂ ਨਾ ਉਹ ਭੈਣ ਭਰਾ

੩੫-ਬੀ/੧੬੮, ਦਸ਼ਮੇਸ਼ ਨਗਰ,
ਡਾਕ. ਦਕੋਹਾ, ਜਲੰਧਰ
ਮੋ-੯੩੫੭੬-੪੧੫੫੨

ਪੁੱਤਰ ਲਈ ਲਿਖੀ ਇਕ ਕਵਿਤਾ...

# ਚੜ੍ਹਦੇ ਸੂਰਜ ਦੀ ਲਾਲੀ...



ਕਾਕਾ ਪ੍ਰਭਜੋਤ ਸਿੰਘ
ਸਪੁਤਰ ਕਰਮ ਸਿੰਘ ਵਕੀਲ
11.10.1993—04.01.2012

ਚੜ੍ਹਦੇ ਸੂਰਜ ਦੀ ਲਾਲੀ
ਖੁਸ਼ੀਆਂ ਖੇੜੇ ਲੈ ਆਏ
ਸਾਰੀ ਕਾਇਨਾਤ ਸਾਰਾ ਆਲਮ
ਕੁਦਰਤ ਰਾਗ ਸੁਣਾਵੇ
ਭੌਰੇ ਤਿਤਲੀਆਂ ਉਡਾਨ ਭਰਮ
ਮਨ ਮੇਰਾ ਨਸ਼ਿਆਵੇ
ਹਰ ਫੁੱਲ ਹਰ ਕਲੀ ਮਹਿਕੇ
ਕੋਈ ਨਾ ਰੁਸ ਰੁਸ ਜਾਵੇ
ਘਨਘੋਰ ਘਟਾਵਾਂ ਉਡ ਪੁਡ ਆਵਣ
ਮੇਘਲਾ ਬਰਸ ਬਰਸ ਜਾਵੇ
ਚੌਗਿਰਦਾ ਨਸ਼ਿਆਇਆ ਜਾਪੇ
ਮੋਰ ਪਪੀਹਾ ਮਨ ਬਣ ਬਣ ਜਾਵੇ
ਮਨ ਚੰਚਲ ਮੇਰਾ ਪੈਲਾਂ ਪਾਵੇ
ਹਾਸੇ ਹਸੇ ਖੁਸ਼ੀ ਮਨਾਵੇ
ਇੰਜ ਘੜੋ ਵਿਚ ਪਿੱੜ ਜਾਵੇ
ਮਨ ਪਪੀਹਾ ਮਸਤੀ ਵਿਚ ਗਾਵੇ
ਇਹ ਮਸਤੀ ਤਾਂ ਉਮਰ ਨਾ ਜਾਵੇ
ਪਰ ਸਾਡੇ ਵਸ ਜਾਵੇ।
ਸ਼ਾਲਾ! ਅਮਨ ਚੈਨ ਦੀ ਗੁੜ੍ਹਤੀ
ਸ਼ੁਭ ਤੇ ਮੇਹਰ ਵਰਤਾਵੇ
ਸ਼ਾਲਾ! ਸਾਰਾ ਜਗ ਇਕ ਮਿਕ ਹੋਵੇ
ਅਪਣੱਤ ਦੇ ਗੀਤ ਸੁਣਾਵੇ
ਚੜ੍ਹਦੇ ਸੂਰਜ ਦੀ ਲਾਲੀ
ਸਾਡੇ ਜੀਵਨ ਨੂੰ ਵੀ ਮਿਲ ਜਾਵੇ
ਰੋਮ ਰੋਮ ਸਾਡਾ ਵੀ ਯਾਰੋ!
ਵਾਂਗ ਕਲੀਆਂ ਦੇ ਖਿੜ ਜਾਵੇ
ਜੀਵਨ ਕਿਸ਼ਤੀ ਅੱਗੇ ਵਧੇ
ਅੱਗੇ ਹੀ ਅੱਗੇ ਜਾਵੇ
ਦਿਸਹਦਿਆਂ ਤੋਂ ਅੱਗੇ ਹੋਰ
ਨਵੇਂ ਦਿਸਹਦੇ ਅਪਣਾਵੇ
ਮੇਰੇ ਘਰ ਵੀ ਫੁਲ ਮੇਰੇ ਨੂੰ
ਖੁਸ਼ਬੋਈਆਂ ਮਿਲ ਜਾਵਣ
ਉਸਦੀਆਂ ਸੱਧਰਾਂ ਅਤੇ ਉਮੰਗਾਂ
ਸਭ ਘਰ ਨੂੰ ਮਹਿਕਾਵਣ
ਨੱਚੇ ਟੱਪੇ ਲਾਲ ਪਿਆਰਾ
ਸੋਨਾ ਚਾਂਦੀ ਨਾ ਚਾਹਵਾਂ
ਮਾਂ ਬੋਲੀ ਦਾ ਬੇਟਾ ਬਣ ਕੇ
ਮਾਣੇ ਉਸਦੀਆਂ ਛਾਵਾਂ
ਸ਼ਾਲਾ! ਪੁੱਤਰ ਮੇਰਾ ਲਾਡੀ
ਲਾਡ ਲਡਾਵੇ ਮੈਨੂੰ
ਮਾਂ ਬੋਲੀ ਪੰਜਾਬੀ ਮਾਤਾ
ਮੇਰੀ ਜੋਦੜੀ ਇਕ ਤੈਨੂੰ
ਅੱਖਰ ਗਿਆਨ ਦਾ ਦੀਪ
ਉਸਦੇ ਮਨ ਵਿਚ ਧਰ ਦੇ
ਮੇਰੀ ਮਾਂ ਬੋਲੀ ਪੰਜਾਬੀ ਮਿਹਰ ਕਰਦੇ
ਅੱਖਰ ਗਿਆਨ ਦੀ ਵਰਖਾ
ਸਾਡੇ ਤੇ ਵੀ ਕਰਦੇ
ਇੰਜ ਮੇਰੇ ਲਾਡੀ ਦੀ
ਹਰ ਮੁਸ਼ਕਲ ਤੂੰ ਹਰ ਦੇ
ਮਾਂ ਬੋਲੀ ਪੰਜਾਬੀ ਮਾਤਾ
ਸ਼ੁਕਰਾਨਾ ਦੇਵਾ ਮੈਂ ਤੈਨੂੰ
ਮਾਂ ਬੋਲੀ ਪੰਜਾਬੀ ਮਾਤਾ
ਇਸ ਵਰੇ ਵੀ ਭਰਵੀਂ ਭਰਵੀਂ
ਸੇਵਾ ਦੇਵਾ ਮੈਂ ਤੈਨੂੰ
ਮਾਂ ਬੋਲੀ ਪੰਜਾਬੀ ਮਾਤਾ
ਅੱਖਰ ਗਿਆਨ ਦੀ
ਦਾਤ ਤੂੰ ਦੇ ਦੇ ਮੈਨੂੰ...।



—ਕਰਮ ਸਿੰਘ ਵਕੀਲ
੪੦੯੩, ਮਲੋਆ ਕਲੋਨੀ,
ਚੰਡੀਗੜ੍ਹ।
ਫੋਨ-੮੦੫੪੬੮੦੪੪੬

# ਸਾਹਿਤ ਕਲਾ ਅਤੇ ਸੱਭਿਆਚਾਰਕ ਮੰਚ (ਰਜਿ.) ਵੱਲੋਂ ਸਨਮਾਨ ਅਤੇ ਕਵੀ ਦਰਬਾਰ

ਸਾਹਿਤ ਕਲਾ ਅਤੇ ਸੱਭਿਆਚਾਰਕ ਮੰਚ (ਰਜਿ.) ਵੱਲੋਂ, ਕਵਿਤਰੀ ਸੁਰਿੰਦਰਜੀਤ ਕੌਰ ਦੇ ਗ੍ਰਹਿ ਆਰਮੀ ਇਨਕਲੇਵ ਵਿਖੇ ਇਕ ਸਾਹਿਤਕ/ਸੱਭਿਆਚਾਰਕ ਸਮਾਗਮ ਦਾ ਆਯੋਜਨ ਕੀਤਾ ਗਿਆ। ਸਮਾਗਮ ਦੇ ਪ੍ਰਧਾਨਗੀ ਮੰਡਲ ਵਿਚ ਸ੍ਰਵ ਸ਼੍ਰੀ ਅਵਤਾਰ ਗਿੱਲ (ਕੈਨੇਡਾ), ਬਲਦੇਵ ਸਿੰਘ ਬਾਜਵਾ (ਜਰਮਨ), ਡਾ. ਲਖਵਿੰਦਰ ਜੌਹਲ, ਡਾਇਰੈਕਟਰ ਦੂਰਦਰਸ਼ਨ ਕੇਂਦਰ ਪਟਿਆਲਾ, ਪ੍ਰਮਜੀਤ ਕੁਮਾਰ ਪੈਕਸ ਦੂਰਦਰਸ਼ਨ ਕੇਂਦਰ ਜਲੰਧਰ, ਮੰਚ ਦੇ ਪ੍ਰਧਾਨ ਰਾਜਿੰਦਰ ਪਰਦੇਸੀ ਅਤੇ ਸੁਰਿੰਦਰਜੀਤ ਕੌਰ ਸੁਸ਼ੋਭਿਤ ਸਨ।

ਵਿਛੜੀਆਂ ਰੂਹਾਂ, ਸੁਪ੍ਰਸਿੱਧ ਸਾਹਿਤਕਾਰ ਸਵਰਨ ਚੰਦਨ, ਅਜਮੇਰ ਗਿੱਲ ਅਤੇ ਸੁਪ੍ਰਸਿੱਧ ਗਾਇਕਾ ਪੁਸ਼ਪਾ ਹੰਸ ਹੋਰਾਂ ਦੇ ਤੁਰ ਜਾਣ ਤੇ ਇਕ ਸ਼ੋਕ ਮਤਾ ਪਾਸ ਕਰਨ ਉਪਰੰਤ ਕਵੀ ਦਰਬਾਰ ਦਾ ਆਗਾਜ਼ ਰੇਨੂ ਨਈਅਰ ਦੀ ਕਵਿਤਾ ਨਾਲ ਕੀਤਾ ਗਿਆ। ਹਰਫੂਲ ਸਿੰਘ, ਜਗਦੀਸ਼ ਰਾਣਾ, ਨਰਿੰਦਰ ਮਾਨਵ, ਹਰਮੀਤ ਸਿੰਘ ਅਟਵਾਲ ਹੋਰਾਂ ਦੀਆਂ ਕਵਿਤਾਵਾਂ/ਗ਼ਜ਼ਲਾਂ ਤੋਂ ਬਾਅਦ ਅਨਮੋਲ ਜ਼ੀਰਵੀ ਨੇ ਆਪਣੇ ਸੱਭਿਆਚਾਰਕ ਗੀਤਾਂ ਰਾਹੀਂ ਸਮੇਂ ਨੂੰ ਬੰਨ੍ਹ ਕੇ ਰੱਖ ਦਿੱਤਾ। ਇਸ ਉਪਰੰਤ ਲੋਕ ਗਾਇਕ ਜਸਵੰਤ ਨਗੀਨਾ ਹੋਰਾਂ ਆਪਣੇ ਸਾਹਿਤਕ ਗੀਤਾਂ ਨੂੰ ਸੂਫੀਆਨਾ ਫਿਜ਼ਾ ਪ੍ਰਦਾਨ ਕਰਦਿਆਂ ਹਾਜ਼ਰੀਨ ਨੂੰ ਸਰਸ਼ਾਰ ਕੀਤਾ। ਇਸ ਤੋਂ ਬਾਅਦ ਜਸਪਾਲ ਜ਼ੀਰਵੀ ਹੋਰਾਂ ਆਪਣੀ ਕਵਿਤਾ ਦੇ ਨਾਲ ਨਾਲ ਅਵਤਾਰ ਗਿੱਲ ਹੋਰਾਂ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਇਹ (ਓਨ ਜੁਆਏ) ਟੀ. ਵੀ ਕੈਨੇਡਾ ਤੋਂ (ਸੱਤ ਸਮੁੰਦਰੋਂ ਪਾਰ) ਪ੍ਰੋਗਰਾਮ ਅਤੇ (ਓਨ ਸਿਵਲ ਰੇਡੀਓ) ਤੋਂ (ਸੋਹਣੀ ਧਰਤ ਪੰਜਾਬ ਦੀ) ਪ੍ਰੋਗਰਾਮ ਪੇਸ਼ ਕਰਦੇ ਹਨ ਲੰਮੇ ਸਮੇਂ ਤੋਂ ਕੈਨੇਡਾ ਰਹਿ ਰਹੇ ਹਨ ਇਹ ਇਕ ਚੰਗੇ ਇਨਸਾਨ ਹੋਣ ਦੇ ਨਾਲ ਨਾਲ ਵਧੀਆ ਗੀਤਕਾਰ ਵੀ ਹਨ। ਇਹਨਾਂ ਬਹੁਤ ਸਾਰੇ ਉਹਨਾਂ ਗਾਇਕਾਂ ਨੂੰ ਕੈਨੇਡਾ ਫੇਰੀ ਦਾ ਮੌਕਾ ਪ੍ਰਦਾਨ ਕੀਤਾ ਜੋ ਵਧੀਆ ਗੀਤਕਾਰ ਵੀ ਹਨ। ਇਹਨਾਂ ਬਹੁਤ ਸਾਰੇ ਉਹਨਾਂ ਗਾਇਕਾਂ ਨੂੰ ਕੈਨੇਡਾ ਫੇਰੀ ਦਾ ਮੌਕਾ ਪ੍ਰਦਾਨ ਕੀਤਾ ਜੋ ਵਧੀਆ ਗਾਇਕ ਤਾਂ ਸਨ ਪਰ ਵਿਦੇਸ਼ ਆਪਣੇ ਪੱਧਰ ਤੇ ਜਾਣ ਦੀ ਸਮਰੱਥਾ ਨਹੀਂ ਸਨ ਰਖਦੇ। ਕੰਵਰ ਇਕਬਾਲ ਹੋਰਾਂ ਆਪਣੀ ਰਚਨਾ ਤੋਂ ਬਾਅਦ ਬਲਦੇਵ ਸਿੰਘ ਬਾਜਵਾ ਹੋਰਾਂ ਬਾਰੇ ਬੋਲਦਿਆਂ ਜਾਣਕਾਰੀ ਦਿੱਤੀ ਕਿ ਇਹ ਪਿਛਲੇ ਲੰਮੇ ਸਮੇਂ ਤੋਂ ਜਰਮਨ ਵਿਚ ਸੈਟਲ ਹਨ ਅਤੇ ਉਥੇ ਪੰਜਾਬ ਮੀਡੀਆ (ਰੇਡੀਓ), ਪੰਜਾਬ ਮੀਡੀਆ (ਮਾਸਿਕ ਪੱਤਰ) ਅਤੇ ਪੰਜਾਬ ਮੀਡੀਆ (ਰੋਜ਼ਾਨਾ ਅਖ਼ਬਾਰ) ਦਾ ਸੰਚਾਲਨ ਆਪਣੀ ਜੀਵਨ ਸਾਥਣ ਗੁਰਦੀਸ਼ਪਾਲ ਕੌਰ ਬਾਜਵਾ ਦੇ ਸਹਿਯੋਗ ਨਾਲ ਕਰ ਰਹੇ ਹਨ। ਬਾਜਵਾ ਸਾਹਿਬ ਅਨੁਸਾਰ ਤਿੰਨ ਸੌ ਤੋਂ ਉੱਪਰ ਪੰਜਾਬੀ ਦੇ ਲੇਖਕ ਉਹਨਾਂ ਦੇ ਰੇਡੀਓ ਅਤੇ ਪਰਚਿਆਂ ਨਾਲ ਜੁੜ ਚੁੱਕੇ ਹਨ ਉਹਨਾਂ ਤੇਜਿੰਦਰ ਮਨਚੰਦਾ (ਕਾਰਟੂਨਿਸਟ ਫਰਾਂਸ) ਦਾ ਵਿਸ਼ੇਸ਼ ਤੌਰ 'ਤੇ ਜ਼ਿਕਰ ਕਰਦਿਆਂ ਕਿਹਾ ਕਿ ਉਹ ਸਾਡਾ ਬਹੁਤ ਸਹਿਯੋਗ ਕਰ ਰਹੇ ਹਨ ਅਤੇ ਆਪਣੇ ਪਾਪਾ (ਰਾਜਿੰਦਰ ਪਰਦੇਸੀ ਦੀਆਂ ਰਚਨਾਵਾਂ ਵੀ ਭੇਜਦੇ ਰਹਿੰਦੇ ਹਨ। ਉਹਨਾਂ ਪੰਜਾਬੀ ਦੇ ਹੋਰਨਾਂ ਲੇਖਕਾਂ ਨੂੰ ਵੀ ਉਹਨਾਂ ਨਾਲ ਜੁੜਨ ਦਾ ਸੱਦਾ ਦਿੱਤਾ। ਵਿਦੇਸ਼ੀ ਮਹਿਮਾਨਾਂ ਨੂੰ ਸਨਮਾਨਤ ਕਰਨ ਉਪਰੰਤ ਕਵੀ ਦਰਬਾਰ ਨੂੰ ਚਾਰ ਚੰਨ ਲਾਉਣ ਵਾਲਿਆਂ ਵਿਚ ਡਾ. ਲਖਵਿੰਦਰ ਜੌਹਲ, ਪ੍ਰਮਜੀਤ ਕੁਮਾਰ, ਰੇਨੂ ਆਦਮਪੁਰ, ਪਰਮਵੀਰ ਕੌਰ ਜ਼ੀਰਾ, ਕਰਮ ਚੰਦ ਸੇਖੋਂ, ਮਨੋਹਰ ਖਹਿਰਾ, ਮਹਿੰਦਰ ਸਿੰਘ ਸਾਹਨੀ, ਸੁਰਿੰਦਰਜੀਤ ਕੌਰ, ਰਾਜਿੰਦਰ ਪਰਦੇਸੀ, ਗੁਰਮੀਤ ਗਿੱਲ ਹੋਰਾਂ ਤੋਂ ਇਲਾਵਾ ਸਮਾਗਮ ਦੀ ਸ਼ੋਭਾ ਵਧਾਉਣ ਵਾਲਿਆ ਵਿਚ, ਕੁਲਦੀਪ ਸਿੰਘ, ਪ੍ਰਿੰ. ਜਰਨੈਲ ਸਿੰਘ, ਸੀਤਲ ਸਿੰਘ ਸੰਘਾ, ਮਨਜੀਤ ਕੌਰ ਮਾਨ, ਮਾਤਾ ਗੁਰਦੀਪ ਕੌਰ ਜੋ ੯੦ ਵਰ੍ਹਿਆਂ ਦੇ ਹੋਣ ਦੇ ਬਾਵਜੂਦ ਸਮਾਗਮ ਦਾ ਲੁਤਫ਼ ਅੰਤ ਤੱਕ ਲੈਂਦੇ ਰਹੇ। ਇਹ ਵੀ ਦੱਸਣਯੋਗ ਹੈ ਕਿ ਮਾਤਾ ਜੀ ਆਪਣੇ ਵੇਲੇ ਦੇ ਗਰੇਜੂਏਟ ਹਨ ਅਤੇ ਸਹਿਤਕ ਰੁਚੀਆਂ ਰਖਦੇ ਹਨ। ਅੰਤ ਵਿਚ ਸੁਰਿੰਦਰਜੀਤ ਕੌਰ ਹੋਰਾਂ ਆਏ ਹੋਏ ਸਭ ਨੂੰ ਮਹਿਮਾਨਾਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਸਹਿਤਕ ਸਮਾਗਮਾਂ ਲਈ ਇਸ ਘਰ ਦੇ ਬੂਹੇ ਹਮੇਸ਼ਾਂ ਖੁੱਲ੍ਹੇ ਰਹਿਣਗੇ।

—ਜਸਪਾਲ ਜ਼ੀਰਵੀ

## ਡਾ. ਫਰੈਂਕ ਦੀ ਅਨੁਵਾਦ-ਪੁਰਸਕਾਰ ਲਈ ਚੋਣ

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪੰਜਾਬੀ ਅਧਿਐਨ ਸਕੂਲ ਦੇ ਸਾਬਕਾ ਮੁਖੀ ਤੇ ਪ੍ਰੋਫੈਸਰ ਡਾ. ਗੁਰਬਖ਼ਸ਼ ਸਿੰਘ ਫਰੈਂਕ ਨੂੰ ਸਾਹਿਤ ਅਕਾਦਮੀ ਦਿੱਲੀ ਵੱਲੋਂ ਉਨ੍ਹਾਂ ਦੀ ਅਨੁਵਾਦਿਤ ਪੁਸਤਕ-ਭਾਰਤੀ ਨਿੱਕੀ ਕਹਾਣੀ ਨੂੰ ਅਨੁਵਾਦ-ਪੁਰਸਕਾਰ ਦਿੱਤਾ ਗਿਆ ਹੈ। ਉਨ੍ਹਾਂ ਨੂੰ ਅਗਸਤ ਵਿਚ ੫੦ ਹਜ਼ਾਰ ਰੁਪਏ ਅਤੇ ਸਨਮਾਨ ਪੱਤਰ ਦਿੱਤਾ ਜਾਵੇਗਾ।

ਡਾ. ਫਰੈਂਕ ਨੇ ਰੂਸ ਵਿਚ ੧੦ ਵਰ੍ਹੇ ਬਿਤਾਏ ਅਤੇ ਇਸ ਦੌਰਾਨ ਉਨ੍ਹਾਂ ਅਨੇਕ ਰੂਸੀ ਪੁਸਤਕਾਂ ਦਾ ਪੰਜਾਬੀ ਵਿਚ ਅਨੁਵਾਦ ਕੀਤਾ। ਰਸੂਲ ਹਮਜ਼ਾਤੋਵ ਦੀ ਅਨੁਵਾਦਿਤ ਪੁਸਤਕ 'ਮੇਰਾ ਦਾਗਿਸਤਾਨ' ਪੰਜਾਬੀ ਸਾਹਿਤਕ ਖੇਤਰ ਵਿਚ ਵਿਲੱਖਣ ਪਛਾਣ ਰੱਖਦੀ ਹੈ। ੧੯੩੫ ਵਿਚ ਜਨਮੇ ਡਾ. ਫਰੈਂਕ ਨੇ ੧੯੭੫ ਵਿਚ ਮਾਸਕੋ ਦੀ ਇਸਟੀਚਿਊਟ ਆਫ ਓਰੀਐਂਟਲ ਸਟੱਡੀਜ਼ ਤੋਂ ਪੀ. ਐਚ. ਡੀ. ਕੀਤੀ ਸੀ।

ਉਹ ੧੯੭੯ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪੰਜਾਬੀ ਅਧਿਐਨ ਸਕੂਲ ਵਿਚ ਪ੍ਰੋਫੈਸਰ ਨਿਯੁਕਤ ਹੋਏ ਸਨ ਅਤੇ ੧੯੯੫ ਵਿਚ ਇਸੇ ਵਿਭਾਗ 'ਚੋਂ ਮੁਖੀ ਦੇ ਅਹੁਦੇ ਤੋਂ ਸੇਵਾਮੁਕਤ ਹੋਏ ਸਨ। ਉਹ ਪੰਜਾਬੀ, ਹਿੰਦੀ, ਅੰਗਰੇਜ਼ੀ, ਉਰਦੂ ਅਤੇ ਰੂਸੀ ਭਾਸ਼ਾਵਾਂ ਦੇ ਵਿਦਵਾਨ ਹਨ।

# "ਮੇਰਾ ਕੇਨੀਆ ਦਾ ਸਫਰ"

*—ਸ. ਗੁਰਬਖਸ਼ ਸਿੰਘ ਮਠਾੜੂ, ਯੂ. ਕੇ*

ਸਾਡਾ ਯੁਗੰਡਾ ਵਿਚ ਬਿਲਡੰਗ ਕੰਸਟਰਕਸ਼ਨ ਦਾ ਕਾਰੋਬਾਰ ਸੀ। ਜਿਸ ਵਿਚ ਮੈਂ, ਬੜੇ ਭਾਈ ਸਾਹਿਬ ਸਵਰਗਵਾਸੀ ਸ. ਜੋਗਿੰਦਰ ਸਿੰਘ ਅਤੇ ਸਵਰਗਵਾਸੀ ਸ. ਚਤਰ ਸਿੰਘ ਭਾਰਜ ਤੇ ਓਨਾ ਦਾ ਸਪੁੱਤਰ ਸ. ਗੁਰਨਾਮ ਸਿੰਘ ਪਾਰਟਨਰ ਸਨ। ੧੯੭੨ ਵਿਚ ਸਾਨੂ ਓਥੋਂ ਨਿਕਲਣਾ ਪਿਆ ਸੀ ਅਤੇ ਸਭ ਪ੍ਰਾਪਰਟੀ ਗੌਰਮਿੰਟ ਨੇ ਜ਼ਬਤ ਕਰ ਲਈ ਸੀ।

੧੯੯੩ ਵਿਚ ਪ੍ਰਾਪਰਟੀ ਵਾਪਿਸ ਤਾਂ ਮਿਲ ਗਈ ਪਰ ਉਸਦੀ ਹਾਲਤ ਜਿਵੇਂ ਕਹਿੰਦੇ ਹੁੰਦੇ ਸੀ ਰੋਡਵੇਜ਼ ਦੀ ਲਾਰੀ ਨ ਬੂਹੇ ਨ ਬਾਰੀ ਵਰਗੀ ਸੀ। ਠੀਕ ਕਰਨ ਤੇ ਕਾਫੀ ਖਰਚ ਆਇਆ। ਉਸਦੀ ਦੇਖਭਾਲ ਲਈ ਅਕਸਰ ਜਾਣਾ ਪੈਂਦਾ ਹੈ। ਅਗੇ ਤਾਂ ਸਿਧੇ ਯੁਗੰਡਾ ਹੀ ਜਾਈਦਾ ਸੀ, ਇਸ ਦਫਾ ਪ੍ਰੋਗਰਾਮ ਬਣਾਇਆ ਕਿ ਨੈਰੋਬੀ ਹੋ ਕੇ ਜਾਇਆ ਜਾਵੇ। ੬-੨-੨੦੧੦ ਨ ਕੇਨੀਆ ਏਅਰਵੇਜ਼ ਦੀ ਫਲਾਈਟ ਵਿਚ ਸਫਰ ਸ਼ੁਰੂ ਕੀਤਾ ਅਤੇ ਰਾਤ ਦੇ ੮ ਬਜੇ ਨੈਰੋਬੀ ਪਹੁੰਚ ਗਏ। ਗੁਰਨਾਮ ਸਿੰਘ ਦੇ ਬਚਿਆਂ ਦੇ ਮਾਮਾ ਜੀ ਸ. ਤਰਲੋਚਨ ਸਿੰਘ ਲੈਣ ਆਏ ਹੋਏ ਸਨ। ਇਹ ਅਪਨੇ ਵੇਲੇ ਦੇ ਬੜੇ ਮਸ਼ਹੂਰ ਹਾਕੀ ਖਿਡਾਰੀ ਸਨ ਅਤੇ ਕੇਨੀਆ ਲਈ ਕਈ ਓਲਿੰਪਕ ਖੇਲ ਚੁਕੇ ਹਨ। ਇਨਾਂ ਦਾ ਇਥੇ ਬਿਲਡਿੰਗ ਕੰਸਟਰਕਸ਼ਨ ਦਾ ਕਾਰੋਬਾਰ ਹੈ। ਅਗਲੇ ਦਿਨ ਤਰਲੋਚਨ ਸਿੰਘ ਹੁਰਾਂ ਨੇ ਨੈਰੋਬੀ ਦਾ ਚਕਰ ਲਗਵਾਇਆ। ਮੈਂ ੪੫ ਸਾਲ ਬਾਦ ਆਇਆ ਸੀ ਅਤੇ ਦੇਖਿਆ ਕਿ ਨੈਰੋਬੀ ਨੇ ਵੀ ਦੁਨੀਆ ਦੇ ਹੋਰ ਸ਼ਹਿਰਾਂ ਵਾਂਗ ਬਹੁਤ ਤਰੱਕੀ ਕੀਤੀ ਹੈ। ਇਹ ਸਿਰਫ ੧੧੦ ਸਾਲ ਪੁਰਾਣਾ ਹੈ। ਪਹਿਲੇ ਸਿਰਫ ਸਮੁੰਦਰ ਕੰਡੇ ਮੰਬਾਸਾ ਸ਼ਹਿਰ ਹੀ ਸੀ। ਬਾਕੀ ਕੇਨੀਆ ਸਬ ਬੇ-ਆਬਾਦ ਸੀ। ਕੋਈ ੫੦ ਦੇ ਕਰੀਬ ਕਬੀਲੇ ਸਨ ਜੋ ਜ਼ਿਆਦਾ ਕਰਕੇ ਅਪਨੇ ਗੁਜਰਾਂ ਵਾਂਗ ਪਸ਼ੂ ਹੀ ਰਖਦੇ ਸੀ। ਇਕ ਕੀਕੁਯੂ (Kikyu) ਕਬੀਲਾ ਹੀ ਸੀ ਜੋ ਖੇਤੀ ਕਰਦਾ ਸੀ।

ਮੰਬਾਸਾ ਵੀ ਮਕਸਟ ਦੇ ਸੁਲਤਾਨ ਨੇ ਵਸਾਇਆ ਸੀ ਜਿਸ ਨੇ ਕੇਨੀਆ ਅਤੇ ਟਾਂਗਾਨੀਕਾ ਦੇ ਸਮੁੰਦਰੀ ਸਾਹਿਲ ਓਪਰ ਕਬਜ਼ਾ ਕੀਤਾ ਹੋਇਆ ਸੀ। ਅਰਬ ਇਥੇ ੯ਵੀਂ ਸਦੀ ਤੋਂ ਆਣੇ ਸ਼ੁਰੂ ਹੋਏ। ਇਹ ਇਥੋਂ ਅਫਰੀਕਨ ਗੁਲਾਮ, ਹਾਥੀਦੰਦ ਅਤੇ ਲਕੜੀ ਵਗੈਰਾ ਲੈ ਕੇ ਜਾਂਦੇ ਸੀ। ਇਨਾ ਵਿਚੋਂ ਕਈਆਂ ਨੇ ਅਫਰੀਕਨ ਔਰਤਾਂ ਨਾਲ ਵਿਆਹ ਕਰਾ ਲਏ ਅਤੇ ਇਨਾਂ ਦੀ ਓਲਾਦ ਹੀ ਮੰਬਾਸਾ ਰੈਹੰਦੀ ਹੈ ਜਿਨਾਂ ਨੂ ਸਾਹਿਲ ਤੇ ਰੈਹਣ ਕਰਕੇ ਸਵਾਹੀਲੀ ਕੈਂਹਦੇ ਹਨ। ਯੂਰਪ ਦੇ ਲੋਕ ਵੀ ਦੂਸਰੇ ਮੁਲਕ ਲਭਣ ਲਗ ਪਏ ਸੀ। ਪੁਰਤਗਾਲ ਤੋਂ ੧੪੯੮ ਵਿਚ ਵਾਸਕੋਡੇ ਗਾਮਾ ਆਇਆ ਪਰ ਸੁਲਤਾਨ ਨੇ ਸ਼ੈਹਰ ਵਿਚ ਦਾਖਿਲ ਨ ਹੋਣ ਦਿੱਤਾ। ੧੫੨੮ ਵਿਚ ਪੁਰਤਗਾਲੀ ਫਿਰ ਆਏ ਅਤੇ ਮੰਬਾਸਾ ਤੇ ਕਬਜ਼ਾ ਕਰ ਲਿਆ ਪਰ ਅਰਬਾਂ ਨਾਲ ਇਨ੍ਹਾਂ ਦੀ ਲੜਾਈ ਜਾਰੀ ਰਹੀ। ਕਦੀ ਇਨਾਂ ਦਾ ਕਦੀ ਓਨਾਂ ਦਾ ਕਬਜ਼ਾ ਹੋ ਜਾਣਾ। ਇਹ ਸਿਲਸਲਾ ੧੭੨੮ ਤਕ ਚਲਦਾ ਰਿਹਾ। ਇਸ ਬਾਦ ਓਹ ਨ ਆਏ। ਇਸ ਦੌਰਾਨ ਯੂਰਪ ਦੇ ਹੋਰ ਮੁਲਕ ਵੀ ਅਫਰੀਕਾ ਵਿਚ ਦਿਲਚਸਪੀ ਲੈਣ ਲੱਗ ਪਏ ਸੀ। ਇਹ ਪਾਦਰੀਆਂ ਦੇ ਭੇਸ ਵਿਚ ਆਣੇ ਸ਼ੁਰੂ ਹੋਏ। ਇਨਾਂ ਨੇ ਦੇਖ ਲਿਆ ਕੇ ਇਸ ਧਰਤੀ ਵਿਚ ਲਕੜੀ ਤੋਂ ਇਲਾਵਾ ਸੋਨਾ, ਹੀਰੇ ਤੋਂ ਹੋਰ ਕੀਮਤੀ ਧਾਤਾਂ ਦੇ ਖਜ਼ਾਨੇ ਹਨ।



ਬੈਲਜੀਅਮ ਦੇ ਬਾਦਸ਼ਾਹ ਨੇ ੧੮੮੪ ਵਿਚ ਯੂਰਪੀਨ ਮੁਲਕਾਂ ਨੂ ਕਠੇ ਕੀਤਾ ਅਤੇ ਅਫਰੀਕਾ ਓਪਰ ਕਬਜ਼ਾ ਕਰਨ ਦੀ ਸਲਾਹ ਦਿੱਤੀ। ਆਖੀਰ ੧੮੮੫ ਬਰਲਿਨ ਵਿਚ ਇਕ ਕਰਾਰਨਾਮਾ ਹੋ ਗਿਆ ਜਿਸ ਮੁਤਾਬਕ ਇੰਗਲੈਂਡ, ਫਰਾਂਸ, ਜਰਮਨੀ, ਸਪੇਨ, ਬੈਲਜੀਅਮ, ਪੁਰਤਗਾਲ, ਇਟਲੀ ਅਤੇ ਹਾਲੈਂਡ ਨੇ ਅਫਰੀਕਾ ਦੀ ਬੰਦਰ ਬਾਂਟ ਕਰ ਲਈ। ਤਕਰੀਬਨ ੫੦ ਮੁਲਕ ਇਨਾਂ ਦੇ ਕਬਜ਼ੇ ਹੇਠ ਆ ਗਏ। ਅੰਗਰੇਜ਼ ਨੀਲ ਨਦੀ ਜੋ ਜਿੰਜਾ (ਯੁਗੰਡਾ) ਤੋਂ ਸ਼ੁਰੂ ਹੁੰਦੀ ਹੈ ਬਾਰੇ ਜਾਣ ਚੁਕੇ ਸੀ ਅਤੇ ਇਸ ਓਪਰ ਕਬਜ਼ਾ ਚਾਹੁੰਦੇ ਸੀ। ਯੁਗੰਡਾ ਜਾਣ ਲਈ ਕੇਨੀਆ ਰਾਹੀਂ ਰਸਤਾ ਸੀ ਸੋ ਅੰਗਰੇਜ਼ ਨੇ ਹੋਰ ਮੁਲਕਾਂ ਤੋਂ ਇਲਾਵਾ ਕੇਨੀਆ ਅਤੇ ਯੁਗੰਡਾ ਰੱਖ ਲਿਆ। ਪੂਰਬੀ ਅਫਰੀਕਾ ਦਾ ਤੀਸਰਾ ਮੁਲਕ ਟਾਂਗਾਨੀਕਾ ਜਰਮਨ ਨੇ ਰੱਖ ਲਿਆ। ੧੮੮੭ ਵਿਚ ਅੰਗਰੇਜ਼ਾਂ ਨੇ ਮੰਬਾਸੇ ਦਾ ਕੁਛ ਇਲਾਕਾ ਸੁਲਤਾਨ ਪਾਸੋਂ ਪਟੇ ਤੇ ਲੈ ਲਿਆ ਅਤੇ ਇਕ ਇੰਮਪੀਰੀਅਲ ਬ੍ਰਿਟਸ਼ ਈਸਟ ਅਫਰੀਕਾ ਕੰਪਨੀ ਬਣਾਈ। ਕੇਨੀਆ ਬੇਸ਼ਕ ਬੇ-ਆਬਾਦ ਸੀ ਪਰ ਯੁਗੰਡਾ ਵਿਚ ੪ ਬਾਦਸ਼ਾਹੀਆਂ ਸਨ ਅਤੇ ਲੋਕ ਬੜੇ ਖੁਸ਼ਹਾਲ ਸਨ। ਇਸ ਕੰਪਨੀ ਨੇ ਯੁਗੰਡਾ ਨਾਲ ਵਿਓਪਾਰ ਸੰਧੀ ਕਰ ਲਈ। ਮੰਬਾਸਾ ਤੋਂ ਕੰਪਾਲਾ (ਯੁਗੰਡਾ) ੯੦੦ ਮੀਲ ਤੋਂ ਓਪਰ ਦਾ ਸਫਰ ਸੀ ਜੋ ਕਚੇ

ਰਸਤੇ ਜੰਗਲ (ਜਿਸ ਵਿਚ ਖਤਰਨਾਕ ਜਾਨਵਰਾਂ ਦਾ ਰਾਜ ਸੀ) ਵਿਚ ਦੀ ਜਾਂਦਾ ਸੀ। ਇਹ ਸਫਰ ਬੈਲ ਗੱਡੀਆਂ ਰਾਹੀਂ ਹੀ ਹੁੰਦਾ ਸੀ। ਕੰਪਨੀ ਦੇ ਕਾਰਿੰਦੇ ਜੋ ਇੰਗਲੈਂਡ ਤੋਂ ਆਏ ਸੀ ਨ ਤਜਰਬੇਕਾਰ ਸਨ ਅਤੇ ਕੰਮ ਬੜਾ ਮੁਸ਼ਕਲ ਸੀ ਸੰਭਾਲ ਨ ਸਕੇ। ਆਖਰ ੬ ਸਾਲ ਬਾਅਦ ਇਸ ਕੰਪਨੀ ਨੇ ਦਿਵਾਲਾ ਦੇ ਦਿੱਤਾ। ਗੋਰਮਿੰਟ ਨੇ ਇਹ ਕੰਮ ਆਪ ਸੰਭਾਲ ਲਿਆ ਅਤੇ ਯੁਗੰਡਾ ਰੇਲਵੇ ਲਾਈਨ ਬਨਾਣ ਦਾ ਫੈਸਲਾ ਕੀਤਾ।

ਕੇਨੀਆ ਦੇ ਬੜੇ ਕਬੀਲਿਆਂ ਦੇ ਸਰਦਾਰਾਂ ਨਾਲ ਐਗਰੀਮੈਂਟ ਕਰਕੇ ੧੮੯੬ ਵਿਚ ਮੌਂਬਾਸਾ ਤੋਂ ਰੇਲਵੇ ਲਾਈਨ ਬਨਾਣੀ ਸ਼ੁਰੂ ਕਰ ਦਿੱਤੀ ਜੋ ੧੯੦੩ ਵਿਚ ਮੁਕੰਮਲ ਹੋਈ। ਅਫਰੀਕਨ ਤਾਂ ਕੋਈ ਕੰਮ ਜਾਣਦੇ ਨਹੀਂ ਸੀ ਸਿਰਫ ਲੇਬਰ ਹੀ ਕਰ ਸਕਦੇ ਸੀ। ਸੋ ਇਸ ਕੰਮ ਲਈ Semi Skilled ਅਤੇ Skilled ਵਰਕਰ ਕੁਛ ਗੁਜਰਾਤ ਪਰ ਜ਼ਿਆਦਾ ਪੰਜਾਬ ਤੋਂ ਲਿਆਂਦੇ ਗਏ। ਸਕਿਲਡ ਵਰਕਰਾਂ ਵਿਚ ਬਹੁਗਿਣਤੀ ਰਾਮਗੜੀਆ ਬ੍ਰਾਦਰੀ ਦੀ ਸੀ। ਇਸ ਕੰਮ ਵਿਚ ਮੁਸ਼ਕਲਾਂ ਬਹੁਤ ਆਈਆਂ। ਮੌਂਬਾਸਾ ਤੋਂ ਚਲ ਕੇ ਰੇਲਵੇ ਲਾਈਨ ਟਸਾਵੋ ਪਹੁੰਚੀ। ਇਥੋਂ ਜੰਗਲ ਸ਼ੁਰੂ ਹੋ ਜਾਂਦਾ ਹੈ ਜਿਸ ਵਿਚ ਹਾਥੀ, ਗੈਂਡੇ, ਚੀਤੇ ਅਤੇ ਹੋਰ ਜਾਨਵਰਾਂ ਤੋਂ ਇਲਾਵਾ ਆਦਮਖੋਰ ਸ਼ੇਰ ਵੀ ਸਨ ਜੋ ਰਾਤ ਨੂ ਆ ਕੇ ਟੈਂਟਾਂ ਵਿਚੋਂ ਆਦਮੀ ਚੁੱਕ ਕੇ ਲੈ ਜਾਂਦੇ ਸੀ। ਹਾਲਤ ਇਹ ਹੋ ਗਈ ਕੇ ਲੇਬਰ ਨੇ ਕੰਮ ਬੰਦ ਕਰ ਦਿੱਤਾ। ਉਸ ਵੇਲੇ ਇੰਗਲੈਂਡ ਤੋਂ ਲੈਫਟੀਨੈਂਟ ਕਰਨਲ ਮਿਸਟਰ ਪੀਟਰਸਨ ਜੋ ਇਕ ਇੰਜਨੀਅਰ ਤੇ ਸ਼ਿਕਾਰੀ ਸੀ ਨੂ ਭੇਜਿਆ ਗਿਆ। ਉਸਨੇਂ ਕਈ ਆਦਮਖੋਰ ਮਾਰੇ ਤੇ ਹਾਲਤ ਤੇ ਕਾਬੂ ਪਾਇਆ। ਇਸ ਜੰਗਲ ਦੇ ਖਤਮ ਹੋਣ ਤੋਂ ਬਾਦ ਕੁਛ ਮੈਦਾਨੀ ਇਲਾਕਾ ਆਇਆ ਤਾਂ ਇਕ ਪੜਾਓ ਕੀਤਾ ਗਿਆ। ਇਸ ਜਗਹ ਦਾ ਨਾਮ ਮਕਿੰਡੋ (Makindo) ਸੀ। ਜਦ ਰੇਲਵੇ ਲਾਈਨ ੩੩੦ ਮੀਲ ਤੇ ਪਹੁੰਚੀ ਤਾਂ ਇਕ ਬੜਾ ਪੜਾਓ ਕੀਤਾ ਗਿਆ ਕਿਉਂਕਿ ਇਕ ਤਾਂ ਭਾਰਤ ਤੋਂ ਹੋਰ ਵਰਕਰ ਆ ਰਹੇ ਸਨ ਅਤੇ ਇੰਗਲੈਂਡ ਵਿਚ ਬੜੀ ਇਸ਼ਤਹਾਰਬਾਜ਼ੀ ਕੀਤੀ ਕੇ ਉਪਜਾਓ ਜ਼ਮੀਨ ਸਸਤੀ ਮਿਲ ਰਹੀ ਹੈ ਅਤੇ ਮੌਸਮ ਬੀ ਠੰਡਾ ਹੈ ਸੋ ਰੀਟਾਇਰਡ ਫੌਜੀ, ਗੌਰਮਿੰਟ ਅਫਸਰ, ਸ਼ਿਕਾਰੀ ਅਤੇ ਹੋਰ ਆਣੇ ਸ਼ੁਰੂ ਹੋ ਗਏ। ੧੯੦੩ ਵਿਚ ਰੇਲਵੇ ਦਾ ਕੰਮ ਖਤਮ ਹੋਣ ਤੇ ਅਪਨੇ ਲੋਕ ਵੀ ਵਾਪਿਸ ਨਹੀਂ ਆਏ, ਕਿਉਂਕਿ ਹੁਣ ਨੈਰੋਬੀ ਅਤੇ ਹੋਰ ਸ਼ਹਿਰਾਂ ਵਿਚ ਬਹੁਤ ਕੰਮ ਸ਼ੁਰੂ ਹੋ ਗਏ ਸੀ। ਗੁਜਰਾਤੀਆਂ ਨੇ ਦੁਕਾਨਾਂ ਖੋਲਣੀਆਂ ਸ਼ੁਰੂ ਕਰ ਦਿੱਤੀਆਂ। ਇਸ ਨਾਲ ਸ਼ਹਿਰਾਂ ਵਿਚ ਘਰ ਤੇ ਦੁਕਾਨਾਂ ਬਨਣ ਲੱਗੀਆਂ। ਗੋਰਿਆਂ ਦੇ ਫਾਰਮਾਂ ਤੇ ਵੀ ਘਰ ਅਤੇ ਵਰਕਸ਼ਾਪਾਂ ਬਨਣ ਲੱਗੀਆਂ। ਗੌਰਮਿੰਟ ਨੇ ਬੀ ੧੯੦੭ ਵਿਚ ਨੈਰੋਬੀ ਨੂ ਰਾਜਧਾਨੀ ਬਣਾ ਲਿਆ। ਜਿਸ ਨਾਲ ਗੌਰਮਿੰਟ ਦੇ ਕੰਮ ਵੀ ਸ਼ੁਰੂ ਹੋ ਗਏ। ਅਪਨੇ ਲੋਕ ਬਹੁਤੇ ਬਿਲਡਿੰਗ ਕੰਸਟਰਕਸ਼ਨ ਵਿਚ ਪੈ ਗਏ। ਕਈਆਂ ਨੇ ਮੋਟਰ, ਮਕੈਨੀਕਲ ਅਤੇ ਇਲੈਕਟਰੀਕਲ ਵਰਕਸ਼ਾਪਾਂ ਖੋਲ੍ਹ ਲਈਆਂ। ਕੀ ਕਯੂ ਕਬੀਲੇ ਦੇ ਲੋਕਾਂ ਪਾਸੋਂ ਸਾਰੀ ਉਪਜਾਓ ਜ਼ਮੀਨ ਲੈ ਕੇ ਘੱਟ ਉਪਜਾਊ ਜ਼ਮੀਨ ਦੇ ਕੇ ਓਨਾਂ ਦੇ ਰੀਜ਼ਰਵ ਏਰੀਏ ਬਣਾ ਦਿੱਤੇ। ੧੯੧੬ ਤਕ ੧੦ ਹਜ਼ਾਰ ਮੁਰਬਾ ਮੀਲ ਤੇ ਗੋਰਿਆਂ ਦਾ ਕਬਜ਼ਾ ਹੋ ਚੁੱਕਾ ਸੀ ਅਤੇ ਬਾਕੀ ਜ਼ਮੀਨ ਗੌਰਮਿੰਟ ਨੇ ਅਪਨੇ ਕਬਜ਼ੇ ਵਿਚ ਕਰ ਲਈ। ਇਸ ਦੌਰਾਨ ਪਹਿਲੀ ਸੰਸਾਰ ਜੰਗ ਸ਼ੁਰੂ ਹੋ ਗਈ। ੨ ਲੱਖ ਅਫਰੀਕਨ ਭਰਤੀ ਕੀਤੇ ਗਏ ਜਿਸ ਵਿਚੋਂ ੫੦ ਹਜ਼ਾਰ ਜਰਮਨ ਨਾਲ ਲੜ ਕੇ ਮਾਰੇ ਗਏ। ਅਪਨੇ ਲੋਕਾਂ ਨੇ ਵੀ ਲੜਾਈ ਵਿਚ ਸਾਥ ਦਿੱਤਾ। ਲੜਾਈ ਖਤਮ ਹੋਣ ਤੇ ਅਫਰੀਕਾ ਨੂ ਤਾਂ ਕੋਈ ਸਹੂਲਤ ਨ ਦਿੱਤੀ ਪਰ ਜੋ ਫੌਜੀ ਇੰਗਲੈਂਡ ਤੋਂ ਆਏ ਸੀ ਓਨਾ ਨੂ ਆਸਾਨ ਕਿਸ਼ਤਾਂ ਤੇ ਜ਼ਮੀਨ ਆਫਰ ਕੀਤੀ ਗਈ। ਸੋ ਬਹੁਤੇ ਇਥੇ ਰਹਿ ਗਏ। ਭਾਰਤੀਆਂ ਨੂ ਵੋਟ ਦਾ ਹੱਕ, ਭਾਰਤ ਤੋਂ ਖੁਲੀ ਇਮੀਗਰੇਸ਼ਨ ਅਤੇ ਕਿਸੁਮੋ ਸ਼ੈਹਰ ਦੇ ਪਾਸ ਜ਼ਮੀਨ ਖਰੀਦਨ ਦੀ ਇਜਾਜ਼ਤ ਦਿੱਤੀ ਗਈ। ਲੜਾਈ ਤੋਂ ਬਾਦ ਟਾਂਗਾਨੀਕਾ ਬੀ ਇਨਾਂ ਦੇ ਕਬਜ਼ੇ ਹੇਠ ਆ ਗਿਆ।

ਕਾਮਰੇਡ ਮਖਨ ਸਿੰਘ ਜੱਬਲ ਅਫਰੀਕਨਾਂ ਵਿਚ ਸਿਆਸੀ ਜਾਗ੍ਰਤੀ ਲਿਆਉਣ ਵਾਲਾ ਅਪਨਾ ਇਕ ਕਾਮਰੇਡ ਸੀ ਜਿਸ ਦਾ ਜਨਮ ੧੯੧੩ ਵਿਚ ਹੁਣ ਵਾਲੇ ਪਾਕਿਸਤਾਨ ਦੇ ਸ਼ੈਹਰ ਗੁਜਰਾਂਵਾਲਾ ਹੋਇਆ। ੧੪ ਸਾਲ ਦੀ ਉਮਰ ਵਿਚ ਨੈਰੋਬੀ ਆ ਗਿਆ। ਪੜ੍ਹਾਈ ਖਤਮ ਕਰ ਕੇ ਅਪਨੇ ਪਿਤਾ ਦੀ ਪ੍ਰਿੰਟਿੰਗ ਪ੍ਰੈਸ ਵਿਚ ਕੰਮ ਕਰਨ ਲੱਗਾ। ੧੯੩੬ ਵਿਚ ਪਹਿਲਾਂ ਇੰਡੀਅਨ ਟਰੇਡ ਯੂਨੀਅਨ ਬਣਾਈ। ਉਸ ਤੋਂ ਬਾਦ ਅਫਰੀਕਨਾਂ ਨੂ ਕਠੇ ਕਰ ਕੇ ਸਾਂਝੀ ਈਸਟ ਅਫਰੀਕਾ ਟਰੇਡ ਯੂਨੀਅਨ ਆਫ ਕੇਨੀਆ ਬਣਾਈ। ਕਈ ਹੜਤਾਲਾਂ ਕਰਾਈਆਂ। ੧੫-੧੬ ਸਾਲ ਜੇਲ੍ਹ ਵੀ ਕਟੀ (ਇਕ ਵਾਰ ਤਕਰੀਬਨ ੧੧ ਸਾਲ)। ਅੰਗਰੇਜ਼ਾਂ ਨੇ ਬੜੀ ਕੋਸ਼ਿਸ਼ ਕੀਤੀ ਕਿ ਕੇਨੀਆ ਛੱਡ ਕੇ ਭਾਰਤ ਚਲਾ ਜਾਵੇ ਤਾਂ ਮੁਆਫੀ ਮਿਲ ਸਕਦੀ ਹੈ ਪਰ ਉਸ ਨੇ ਜੇਲ੍ਹ ਕਬੂਲ ਕੀਤੀ। ਉਸ ਨੇ ਸਾਰੀ ਜ਼ਿੰਦਗੀ ਕੇਨੀਆ ਦੀ ਆਜ਼ਾਦੀ ਲਈ ਕੁਰਬਾਨ ਕਰ ਦਿੱਤੀ ਪਰ ਅਫਸੋਸ ਕਿ ਆਜ਼ਾਦੀ ਮਿਲਣ ਤੋਂ ਬਾਦ ਉਸ ਦੀ ਕਿਸੇ ਨੇ ਬਾਤ ਨ ਪੁਛੀ। ੧੯੭੩ ਵਿਚ ਉਸ ਦੇ ਸਸਕਾਰ ਵੇਲੇ ਰਿਸ਼ਤੇਦਾਰ ਅਤੇ ਦੋਸਤ ਹੀ ਸਨ। ਗੌਰਮਿੰਟ ਵਲੋਂ ਕੋਈ ਨਹੀਂ ਸੀ। ਮਖਣ ਸਿੰਘ ਦੀ ਚਲਾਈ ਟਰੇਡ ਯੂਨੀਅਨ ਦਾ ਅਸਰ ਕੀਕੁਯੂ ਕਬੀਲੇ ਓਪਰ ਵੀ ਹੋਇਆ। ਉਨਾਂ ਨੇ ਅਪਨੀ ਇਕ

ਪਾਰਟੀ ਬਣਾਈ ਅਤੇ ਗੌਰਮਿੰਟ ਪਾਸੋਂ ਅਪਨੀ ਜ਼ਮੀਨ ਵਾਪਿਸ ਮੰਗਣ ਲਗੇ ਪਰ ਓਨਾਂ ਦੀ ਕੋਈ ਗੱਲ ਸੁਨਣ ਨੂੰ ਤਿਆਰ ਹੀ ਨਹੀਂ ਸੀ। ਉਨਾਂ ਦਾ ਇਕ ਲੀਡਰ ਜੋਮੋ ਕਨਿਆਟਾ ਲੰਡਨ ਵੀ ਗਿਆ ਪਰ ਵਿਦੇਸ਼ ਸੈਕਰਟਰੀ ਨੇ ਮਿਲਣ ਦਾ ਵਕਤ ਹੀ ਨ ਦਿੱਤਾ। ੧੫ ਸਾਲ ਓਥੇ ਜਲਾਵਤਨੀ ਦੀ ਹਾਲਤ ਵਿਚ ਰਿਹਾ। ਆਖਰ ੧੯੪੬ ਵਿਚ ਓਹ ਵਾਪਿਸ ਆ ਗਿਆ। ਦੂਸਰੀ ਸੰਸਾਰ ਜੰਗ ਤੋਂ ਬਾਦ ਵੀ ਅਫਰੀਕਨਾਂ ਨੂੰ ਕੋਈ ਹੱਕ ਨ ਦਿੱਤੇ ਗਏ ਅਤੇ ਦੂਜੇ ਪਾਸੇ ਹਾਲਤ ਇਹ ਹੋ ਗਈ ਕਿ ਗੋਰੇ ਫਾਰਮਰ (ਕਿਸਾਨ) ਜੋ ੧੯੨੦ ਵਿਚ ੯੦੦੦ ਸਨ ਓਹ ੧੯੫੦ ਵਿਚ ੮੦੦੦੦ ਹੋ ਗਏ। ਕੇਨੀਆ ਅਫਰੀਕਨ ਯੂਨੀਅਨ ਜਿਸ ਦਾ ਪ੍ਰਧਾਨ ਜੋਮੋ ਕਨਿਆਟਾ ਸੀ ਜ਼ਮੀਨ ਵਾਪਸੀ ਲਈ ਕੋਸ਼ਸ਼ ਕਰਦੇ ਰਹੇ ਪਰ ਕੋਈ ਹਲ ਨ ਨਿਕਲਦਾ ਦੇਖ ਕੇ ਪਾਰਟੀ ਦੇ ਗਰਮ ਗਰੁੱਪ ਨੇ ੧੯੫੩ ਵਿਚ ਇਕ ਲੈਹਰ ਜਿਸ ਦਾ ਨਾਮ "ਮਾਓ ਮਾਓ" ਸੀ ਸ਼ੁਰੂ ਕੀਤੀ ਅਤੇ ਗੋਰੇ ਫਾਰਮਰਾਂ ਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਹਾਲਤ ਵਿਗੜਦੀ ਦੇਖ ਗਵਰਨਰ ਨੇ ਇੰਗਲੈਂਡ ਤੋਂ ਮਿਲਟਰੀ ਅਤੇ ਏਅਰ ਫੋਰਸ ਮੰਗਵਾ ਲਈ। ਜੋਮੋ ਕਨਿਆਟਾ ਨੇ ਇਸ ਲੈਹਰ ਦਾ ਵਿਰੋਧ ਵੀ ਕੀਤਾ ਪਰ ਓਸਨੂੰ ਤੇ ਓਸਦੇ ੫ ਸਾਥੀਆਂ ਨੂੰ ੯ ਸਾਲ ਦੀ ਕੈਦ ਕਰ ਦਿੱਤੀ। ਉਸ ਤੋਂ ਬਾਦ ਜੋ ਜ਼ੁਲਮ ਦਾ ਦੌਰ ਸ਼ੁਰੂ ਹੋਇਆ ਉਸਦੀ ਮਿਸਾਲ ਕਿਤੇ ਨਹੀਂ ਮਿਲਦੀ। ਮੁਲਕ ਵਿਚ ਐਮਰਜੰਸੀ ਲਗਾ ਦਿੱਤੀ ਗਈ। ਨੈਰਬੀ ਵਿਚ ਕਰਫੀਓ ਲਗਾ ਕੇ ੭੭੦੦੦ ਕੀਕਯੂ ਪਕੜੇ ਗਏ। ਬਾਕੀ ਮੁਲਕ ਵਿਚੋਂ ਬੀ ੧੦ ਲਖ ਕੀਕਯੂ ਪਕੜ ਕੇ ੫੦ ਕੈਂਪਾਂ ਵਿਚ ਰਖੇ ਗਏ। ਗੋਰੀਲੇ ਕੀਕੁਯੂ ਜੰਗਲ ਵਿਚ ਰੈਂਹਦੇ ਸੀ ਇਸ ਲਈ ਪੈਹਲੇ ਤਾਂ ਹਵਾਈ ਸੈਨਾ ਓਨਾਂ ਓਪਰ ਬੰਬਬਾਰੀ ਕਰਦੇ ਸੀ ਜੋ ਬਚ ਜਾਂਦੇ ਸੀ ਓਨਾਂ ਦਾ ਸ਼ਿਕਾਰੀ ਕੁਤਿਆਂ ਵਾਂਗ ਪਿਛਾ ਕੀਤਾ ਜਾਂਦਾ ਸੀ। ਇਹ ਸਿਲਸਲਾ ਚਾਰ ਸਾਲ ਚਲਿਆ। ਫਾਰਮਰ ਤਾਂ ਸਿਰਫ ੩੨ ਹੀ ਮਰੇ ਪਰ ਗੋਰੀਲੇ ੧੨੦੦੦ ਮਾਰੇ ਗਏ। ੨੦੦੦ ਪਬਲਕ ਵੀ ਮਰੀ। ੧੫੦੦ ਦੇ ਕਰੀਬ ਪੁਲਸ ਤੇ ਫੌਜੀ ਵੀ ਮਰੇ। ੧੧੦੦ ਨੂ ਫਾਂਸੀ ਵੀ ਦਿੱਤੀ ਗਈ। ਜੋਮੋ ਕਨਿਆਟਾ ਅਤੇ ਸਾਥੀ ੧੯੬੧ ਵਿਚ ਰਿਹਾ ਕਰ ਦਿੱਤੇ ਗਏ ਅਤੇ ਦਸੰਬਰ ੧੯੬੩ ਆਜ਼ਾਦੀ ਵੀ ਮਿਲ ਗਈ। ਜੋਮੋ ਕਨਿਆਟਾ ਮੁਲਕ ਦਾ ਪੈਹਲਾ ਪ੍ਰੈਜ਼ੀਡੈਂਟ ਬਣ ਗਿਆ। ਕਈ ਫਾਰਮਰ ਇਹ ਸੋਚ ਕੇ ਆਜ਼ਾਦੀ ਤੋਂ ਬਾਦ ਅਫਰੀਕਨ ਬਦਲਾ ਲੈਣਗੇ ਫਾਰਮ ਵੇਚ ਕੇ ਚਲੇ ਗਏ ਪਰ ਕਨਿਆਟਾ ਨੇ ਪੂਰਾ ਕੰਟਰੋਲ ਰਖਿਆ ਅਤੇ ਹਾਲਾਤ ਨਾਰਮਲ ਰਹੇ। ਬ੍ਰਿਟਸ਼ ਗੌਰਮਿੰਟ ਨੇ ਕਾਫੀ ਗ੍ਰਾਂਟ ਦਿੱਤੀ ਜਿਸ ਨਾਲ ਕੇਨੀਆ ਗੌਰਮਿੰਟ ਨੇ ਫਾਰਮ ਖਰੀਦ ਕੇ ਛੋਟੇ ਪਲਾਂਟ ਕਰਕੇ ਕੀਕੁਯੂ ਨੂ ਦੇ ਦਿੱਤੇ।

ਆਜ਼ਾਦੀ ਤੱਕ ਹਾਲਤ ਇਹ ਸੀ ਕੇ ਕੇਨੀਆ ਦੇ ਕਿਸੇ ਵੀ ਸ਼ੈਹਰ ਚਲੇ ਜਾਓ ਤੁਹਾਨੂ ਲਗਦਾ ਸੀ ਕਿ ਭਾਰਤ ਵਿਚ ਹੀ ਹਾਂ ਕਿਉਂਕਿ ਸਭ ਪਰਚੂਨ ਬਿਜ਼ਨਸ ਗੁਜਰਾਤੀਆਂ ਪਾਸ ਸੀ। ਕੋਈ ਕੋਈ ਪੰਜਾਬੀ ਦੁਕਾਨਦਾਰ ਵੀ ਸੀ। ਗੋਰਿਆਂ ਪਾਸ ਹਜ਼ਾਰਾਂ ਏਕੜਾਂ ਦੇ ਫਾਰਮ ਤੇ ਬੜੀਆਂ ਫਰਮਾਂ ਸਨ। ਅਪਨੇ ਲੋਕ ਜ਼ਿਆਦਾ ਬਿਲਡਿੰਗ ਕੰਸਟਰਕਸ਼ਨ ਵਿਚ ਸਨ ਜਾਂ ਮੋਟਰ, ਮਕੈਨੀਕਲ ਅਤੇ ਇਲੈਕਟਰੀਕਲ ਵਰਕਸ਼ਾਪਾਂ ਦੇ ਮਾਲਕ ਸਨ। ਰੇਲਵੇ, ਪੁਲਸ, ਐਜੂਕੇਸ਼ਨ ਅਤੇ P.W.D ਵਿਚ ਉਚ ਪੋਸਟਾਂ ਤੇ ਸਭ ਅਪਨੇ ਹੀ ਸਨ। ਦਫਤਰਾਂ ਵਿਚ ਜ਼ਿਆਦਾ ਕਰ ਕੇ ਗੋਅਨ ਸਨ। ਹਰ ਸ਼ਹਿਰੀ ਵਿਚ ਗੁਰਦਵਾਰਾ, ਮੰਦਰ ਅਤੇ ਮਸਜਿਦ ਸੀ। ਆਜ਼ਾਦੀ ਤੋਂ ਕੁਛ ਸਾਲ ਬਾਦ ਹਾਲਾਤ ਬਦਲਨੇ ਸ਼ੁਰੂ ਹੋ ਗਏ। ਜਿਨਾਂ ਦੇ ਅਪਨੇ ਕਾਰੋਬਾਰ ਸਨ ਉਨਾਂ ਨੂੰ ਕੇਨਿਆਂ ਦੇ ਸ਼ਹਿਰੀ ਬਨਣਾ ਪਿਆ, ਨਹੀਂ ਤਾਂ ਕੰਮ ਬੰਦ ਕਰਨੇ ਪੈਣੇ ਸਨ। ਜ਼ਿਆਦਾ ਲੋਕ ਅਪਣਿਆਂ ਪਾਸ ਕੰਮ ਕਰਦੇ ਸੀ ਜਿਸ ਲਈ ੪ ਸਾਲ ਦੀ ਪਰਮਿਟ ਹੁੰਦੀ ਸੀ ਜੋ ਖਤਮ ਹੋਣ ਤੇ ਵਧਾ ਦਿੱਤੀ ਜਾਂਦੀ ਸੀ ਪਰ ਹੁਣ ਬੰਦ ਕਰਨੀ ਸ਼ੁਰੂ ਕਰ ਦਿੱਤੀ। ਸਾਰਿਆਂ ਪਾਸ ਬ੍ਰਿਟਸ਼ ਪਾਸਪੋਰਟ ਸਨ। ਸੋ ਹੌਲੀ ਹੌਲੀ ਇੰਗਲੈਂਡ ਨੂ ਜਾਣਾ ਸ਼ੁਰੂ ਹੋ ਗਿਆ। ਤਕਰੀਬਨ ਸਾਰਿਆਂ ਨੇ ਅਪਨੇ ਬਚੇ ਬਾਹਰ ਭੇਜ ਦਿੱਤੇ ਹਨ। ਸਿਖਾਂ ਦੀ ਅਫਰੀਕਨ ਬਹੁਤ ਕਦਰ ਕਰਦੇ ਹਨ ਕਿਉਂਕਿ ਸਾਰੇ ਕੰਮ ਇਨਾਂ ਪਾਸੋਂ ਹੀ ਸਿਖੇ ਹਨ। ਪੈਹਲੇ ਤਾਂ ਕੋਈ ਕੋਈ ਖੇਤੀ ਕਰਦਾ ਸੀ ਪਰ ਜ਼ਿਆਦਾ ਪਸ਼ੂ ਹੀ ਰਖਦੇ ਸੀ।

**ਕਾਲਾ ਸਿੰਘਾ**-ਜਦ ੧੯੫੨ ਵਿਚ ਪਹਿਲੀ ਦਫਾ ਮੰਬਾਸਾ ਪਹੁੰਚਾ ਤਾਂ ਅਫਰੀਕਨ ਕੁਲੀ ਜਹਾਜ ਤੇ ਆ ਗਏ ਤਾਂ ਸਾਨੂੰ ਕਾਲਾ ਸਿੰਘਾ ਕੈਹਣ। ਮੈਂ ਬੜਾ ਹੈਰਾਨ ਕਿ ਕਾਲੇ ਆਪ ਹਨ ਤੇ ਕੈਂਹਦੇ ਸਾਨੂ ਹਨ। ਬਾਦ ਵਿਚ ਪਤਾ ਲੱਗਾ ਕੇ ਕੇਨੀਆ ਵਿਚ ਸਿਖਾਂ ਨੂੰ "ਕਾਲਾ ਸਿੰਘਾ" ਅਤੇ ਯੁਗੰਡਾ, ਟਨਜ਼ਨੀਆ ਵਿਚ "ਸਿੰਘਾ ਸਿੰਘਾ" ਕਹਿੰਦੇ ਹਨ। ਦੱਸਦੇ ਹਨ ਕੇ ੧੮੯੫ ਵਿਚ ਜਦ ਰੇਲਵੇ ਲਾਈਨ ਬਨਣ ਲੱਗੀ ਤਾਂ ਪੰਜਾਬ ਤੋਂ ਬਹੁਤ ਵਰਕਰ ਆਏ। ਓਨਾਂ ਵਿਚ ਹੀ ਇਕ ਪਟਿਆਲਾ ਤੋਂ ੧੭ ਸਾਲ ਦਾ ਕਾਲਾ ਸਿੰਘ ਵੀ ਆਇਆ।

ਰੇਲਵੇ ਦਾ ਕੰਮ ਖਤਮ ਹੋਣ ਤੇ ਓਹ ਇਕ ਦੁਕਾਨ ਤੇ ਕੰਮ ਕਰਨ ਲੱਗ ਪਿਆ। ਅਫਰੀਕਨ ਓਨਾ ਦਿਨਾਂ ਵਿਚ ਸ਼ਹਿਰ ਤੋਂ ਬਾਹਰ ਰੀਜ਼ਰਵ ਏਰੀਆ ਵਿਚ ਰਹਿੰਦੇ ਸੀ। ਨੈਰੋਬੀ ਦੇ ਆਸ ਪਾਸ ਮਸਾਈ ਕਬੀਲਾ ਰਹਿੰਦਾ ਸੀ। ਇਹ ਇਕ ਜਗਹ ਰਹਿਣ ਦੀ ਬਜਾਏ ਛੋਟੇ ਛੋਟੇ ਗਰੁਪਾਂ ਵਿਚ ਰਹਿੰਦੇ

ਸੀ। ਇਨਾਂ ਪਾਸ ਹਜ਼ਾਰਾਂ ਦੀ ਗਿਣਤੀ ਵਿਚ ਪਸ਼ੂ ਹੁੰਦੇ ਸੀ ਅਤੇ ਇਹ ਲੋਕ ਰੋਜ਼ ਬਛੜੇ ਦੇ ਗਲ ਵਿਚ ਟੱਕ ਮਾਰ ਕੇ ਖੂਨ ਕੱਢ ਲੈਂਦੇ ਸੀ ਅਤੇ ਦੁੱਧ ਵਿਚ ਮਿਲਾ ਕੇ ਪੀਂਦੇ ਸਨ। ਇਹ ਬੜੀ ਲੜਾਕੂ ਕੌਮ ਸੀ। ਇਨਾਂ ਦੇ ਡੇਰਿਆਂ ਤੇ ਭਾਰਤੀ ਤਾਂ ਕੀ ਅੰਗਰੇਜ਼ ਵੀ ਜਾਣ ਤੋਂ ਘਬਰਾਂਦੇ ਸੀ। ਸਿਰਫ ਕਾਲਾ ਸਿੰਘ ਹੀ ਪਹਿਲਾ ਸ਼ਖਸ਼ ਸੀ ਜੋ ਇਨਾਂ ਦੇ ਇਲਾਕੇ ਵਿਚ ਸਾਮਾਨ ਵੇਚਣ ਜਾਣ ਲੱਗਾ ਅਤੇ ਹੌਲੀ ਹੌਲੀ ਇਨਾਂ ਦਾ ਦੋਸਤ ਬਣ ਗਿਆ। ਓਸਦੇ ਨਾਮ ਤੇ ਹੀ ਅਫਰੀਕਨ ਸਿੱਖਾਂ ਨੂੰ "ਕਾਲਾ ਸਿੰਘ" ਕਹਿਣ ਲਗ ਪਏ ਜੋ ਅੱਜ ਵੀ ਇਹ ਹੀ ਚੱਲ ਰਿਹਾ ਹੈ।

**ਮਸਾਈ ਕਬੀਲਾ-** ਮਸਾਈ ਬੜੀ ਬਹਾਦਰ ਕੌਮ ਹੈ। ਇਨਾਂ ਦੇ ਜਵਾਨ ਲੜਕੇ ਗਰੁੱਪਾਂ ਵਿਚ ਫਿਰਦੇ ਰਹਿੰਦੇ ਹਨ ਅਤੇ ਇਕ ਬਰਛਾ (Spear) ਆਪਨੇ ਪਾਸ ਰਖਦੇ ਹਨ। ਇਸਦੇ ਲੜਕੇ ਜਦ ਤਕ ਕੋਈ ਬਹਾਦਰੀ ਦਾ ਕੰਮ ਨ ਕਰ ਲੈਣ ਤੱਦ ਤੱਕ ਵਿਆਹ ਨਹੀਂ ਸੀ ਹੁੰਦਾ। ਡਾਕਟਰ ਲੀਕੀ (Leaky) ਜਿਸ ਨੇ ਕੇਨੀਆ ਵਿਚ ਕਈ ਲੱਖਾਂ ਸਾਲ ਪੁਰਾਣੇ ਇਨਸਾਨਾਂ ਤੇ ਜਾਨਵਰਾਂ ਦੇ ਪਿੰਜਰ ਲੱਭੇ ਹਨ ਅਪਨੀ ਸਵੈ-ਜੀਵਨੀ ਵਿਚ ਲਿਖਦਾ ਹੈ ਕੇ ਓਸਦਾ ਕੈਂਪ ਮਿਸਾਈ ਇਲਾਕੇ ਨਾਲ ਹੀ ਵਿਕਟੋਰੀਆ ਝੀਲ ਦੇ ਕੰਡੇ ਓਪਰ ਸੀ ਜਿਥੇ ਓਹ ਖੁਦਾਈ ਕਰ ਰਿਹਾ ਸੀ। ਇਕ ਦਿਨ ਇਨਾਂ ਦੇ ਇਲਾਕੇ ਵਿਚ ਦੀ ਇਕ ਚਸ਼ਮੇ ਤੋਂ ਪੀਣ ਵਾਲਾ ਪਾਣੀ ਲੈਣ ਜਾ ਰਿਹਾ ਸੀ ਤਾਂ ਕੀ ਦੇਖਦਾ ਹੈ ਕੇ ਇਕ ਸ਼ੇਰ ਦੌੜਦਾ ਆ ਰਿਹਾ ਹੈ ਅਤੇ ਓਸਦੇ ਪਿਛੇ ੧੦-੧੨ ਮਸਾਈ ਵੀ ਦੌੜੇ ਆ ਰਹੇ ਹਨ। ਥੋੜਾ ਅਗੇ ਜਾ ਕੇ ਸ਼ੇਰ ਥਕਣ ਕਰਕੇ ਰੁਕ ਗਿਆ। ਮੈਂ ਗਡੀ ਖੜੀ ਕਰ ਕੇ ਦੇਖਣ ਲੱਗਾ। ਮਸਾਈਆਂ ਨੇ ਆ ਕੇ ਓਸ ਦੇ ਗਿਰਦ ਇਕ ਗੋਲ ਘੇਰਾ ਬਣਾ ਲਿਆ ਤੇ ਹੌਲੀ ਹੌਲੀ ਨਚਦੇ ਅਗੇ ਵਧਣ ਲੱਗੇ। ਇਨੇ ਨੂ ਇਕ ਮਸਾਈ ਨੇ ਅਪਨਾ ਭਾਲਾ ਜ਼ਮੀਨ ਤੇ ਸੁਟਿਆ ਤੇ ਸ਼ੇਰ ਵਲ ਵਧਿਆ ਪਰ ਕੁਛ ਹੌਲੀ ਸੀ। ਇਸ ਤੋਂ ਪੈਹਲੇ ਕੇ ਓਹ ਸ਼ੇਰ ਦੀ ਪੂਛ ਪਕੜਦਾ ਸ਼ੇਰ ਨੇ ਐਸਾ ਪੰਜਾ ਮਾਰਿਆ ਕੇ ਓਥੇ ਹੀ ਚਿਤ ਕਰ ਦਿੱਤਾ। ਮਾਹੌਲ ਬੜਾ ਗਰਮ ਹੋ ਗਿਆ। ਸ਼ੇਰ ਵੀ ਬੜਕਾਂ ਮਾਰੇ ਤੇ ਮਸਾਈ ਵੀ ਹੋਰ ਜੋਸ਼ ਨਾਲ ਨਚਣ-ਗਾਓਣ ਲੱਗੇ। ਹੁਣ ਦੂਸਰਾ ਮਸਾਈ ਗਿਆ ਓਸਨੇ ਪੂਛ ਪਕੜ ਲਈ ਪਰ ਸ਼ੇਰ ਨੇ ਉਸ ਨੂ ਪਟ ਤੋਂ ਪਕੜ ਲਿਆ ਅਤੇ ਝਟਕੇ ਨਾਲ ਪਰੇ ਸੁਟ ਦਿੱਤਾ। ਹੁਣ ਤੀਸਰਾ ਮਸਾਈ ਬੜੇ ਗੁਸੇ ਵਿਚ ਗਿਆ ਤੇ ਉਸਨੇ ਪੂਛ ਪਕੜ ਲਈ। ਸ਼ੇਰ ਨੇ ਉਸ ਦੀ ਬਾਂਹ ਮੋਢੇ ਤੋਂ ਪਕੜ ਲਈ ਪਰ ਉਸ ਨੇ ਪੂਛ ਨ ਛਡੀ ਇਨੇ ਨੂ ਸਭ ਨੇ ਭਾਲੇ ਮਾਰ ਮਾਰ ਕੇ ਸ਼ੇਰ ਮਾਰ ਦਿੱਤਾ। ਓਸ ਤੋਂ ਬਾਦ ਸਭ ਨਚਣ ਗਾਓਣ ਲਗ ਪਏ। ਅਪਨੇ ੨ ਜ਼ਖਮੀ ਸਾਥੀਆਂ ਨੂ ਚੁਕ ਕੇ ਇਕ ਦਰਖਤ ਥਲੇ ਲੈ ਗਏ ਤੇ ਮਿਟੀ, ਘਾ ਤੇ ਕੁਛ ਪਤੇ ਜ਼ਖਮਾਂ ਤੇ ਬੰਨ ਦਿੱਤੇ ਤਾਂ ਜੋ ਖੂਨ ਬੰਦ ਹੋ ਜਾਵੇ। ਮੈਂ ਇਹ ਦੇਖ ਕੇ ਬੜਾ ਹੈਰਾਨ ਹੋਇਆ ਕੇ ਜਹਿੜੇ ਜ਼ਖਮੀ ਸਨ ਓਹ ਵੀ ਨਚਣ-ਗਾਓਣ ਲਗੇ। ਇਹ ਸਾਰਾ ਡਰਾਮਾ ੩-੪ ਮਿੰਟਾਂ ਵਿਚ ਹੀ ਪੂਰਾ ਹੋ ਗਿਆ ਹੁਣ ਇਨਾਂ ਨੇ ਸ਼ੇਰ ਦੀ ਪੂਛ ਤਾਂ ਤੀਸਰੇ ਮਸਾਈ ਜਿਸ ਨੇ ਇਹ ਪਕੜੀ ਸੀ ਨੂ ਦੇ ਦਿੱਤੀ ਬਾਕੀ ਵੀ ਕੁਛ ਪਾਰਟ ਲੈ ਗਏ ਤਾਂ ਜੋ ਘਰ ਵਾਲਿਆਂ ਨੂੰ ਅਪਨੀ ਬਹਾਦਰੀ ਦਾ ਸਬੂਤ ਦੇ ਸਕਣ। ਮੈਨੂ ਦੂਰ ਖੜੇ ਨੂ ਇਕ ਨੇ ਦੇਖ ਲਿਆ ਤੇ ਕਹਿਣ ਲਗਾ ਕਿ ਜ਼ਖਮੀਆਂ ਨੂ ਹਸਪਤਾਲ ਪਹੁੰਚਾ ਦੇਣਾ। ਮੈਨੂ ਇਨਾਂ ਦੇ ਇਲਾਕੇ ਵਿਚ ਅਕਸਰ ਜਾਣਾ ਪੈਂਦਾ ਸੀ ਇਸ ਲਈ ਜਾਣਦੇ ਸਨ ਤੇ ਮੈਨੂੰ ਦੋਸਤ ਸਮਝਦੇ ਸੀ। ਬਾਦ ਵਿਚ ਅੰਗਰੇਜ਼ਾਂ ਨੇ ਇਸ ਤਰ੍ਹਾਂ ਸ਼ਿਕਾਰ ਤੇ ਪਾਬੰਦੀ ਲਗਾ ਦਿੱਤੀ ਸੀ।

**ਮਕਿੰਡੋ ਗੁਰਦਵਾਰਾ :** ਸਿੱਖ ਤਾਂ ਗਿਣਤੀ ਦੇ ਹੀ ਕਠੇ ਹੋ ਜਾਣ ਤਾਂ ਗੁਰਦਵਾਰਾ ਬਣਾ ਲੈਂਦੇ ਹਨ ਜਿਵੇਂ ਨੈਰੋਬੀ ਵਿਚ ਪਹਿਲਾ ਗੁਰਦਵਾਰਾ ੧੯੧੧ ਵਿਚ ਬਣਿਆ। ਪਰ ਜਦੋਂ ਹਜ਼ਾਰਾਂ ਦੀ ਗਿਣਤੀ ਵਿਚ ਹੋ ਗਏ ਤਾਂ ੭ ਹੋਰ ਗੁਰੂ ਘਰ ਬਣ ਗਏ। ਪਰ ਨੈਰੋਬੀ ਤੋਂ ੧੦੦ ਮੀਲ ਦੂਰ ਗੁਰਦਵਾਰਾ ਮਕਿੰਡੋ ਦੀ ਬੜੀ ਮਾਣਤਾ ਹੈ। ਜਦੋਂ ਰੇਲਵੇ ਲਾਈਨ ਟਸਾਵੋ ਦੇ ਜੰਗਲੀ ਇਲਾਕੇ ਤੋਂ ਬਾਦ ਇਸ ਮੈਦਾਨੀ ਇਲਾਕੇ ਵਿਚ ਪਹੁੰਚੀ ਤਾਂ ਇਕ ਪੜਾਓ ਕੀਤਾ ਗਿਆ। ਓਨਾਂ ਦਿਨਾਂ ਵਿਚ ਸਟੀਮ ਇੰਜਨ ਹੁੰਦੇ ਸੀ ਜਿਸ ਲਈ ਲਕੜੀ ਤੇ ਪਾਣੀ ਦਾ ਇਥੇ ਇੰਤਜ਼ਾਮ ਕੀਤਾ ਗਿਆ। ਸਿੱਖਾਂ ਨੂ ਵੀ ਪਿਛਲੇ ਕੰਮ ਦੇ ਦੌਰਾਨ ਬਹੁਤ ਮੁਸ਼ਕਲਾਂ ਆਈਆਂ ਸਨ। ਇਨਾਂ ਦੇ ਕਈ ਸਾਥੀ ਆਦਮਖੋਰ ਸ਼ੇਰਾਂ ਮਲੇਰੀਆ ਜਾਂ ਹੋਰ ਬੀਮਾਰੀਆਂ ਕਰ ਕੇ ਇਨਾਂ ਤੋਂ ਵਿਛੜ ਚੁਕੇ ਸੀ। ਇਥੇ ਪਹੁੰਚ ਕੇ ਕੁਛ ਆਰਾਮ ਮਿਲਿਆ ਸੀ ਸੋ ਇਨਾਂ ਨੇ ਐਤਵਾਰ ਨੂੰ ਕਠੇ ਹੋ ਕੇ ਦਰਖਤਾਂ ਥਲੇ ਕਥਾ ਕੀਰਤਨ ਕਰਨਾ ਤੇ ਵਾਹਿਗੁਰੂ ਦਾ ਸ਼ੁਕਰਾਨਾ ਕਰਨਾ। ਸ਼ਹਿਰ ਦਾ ਅੰਗਰੇਜ਼ ਅਫਸਰ ਕਹਿਣ ਲਗਾ ਕੇ ਜੇ ਚਾਹੁੰਦੇ ਹੋ ਤਾਂ ਇਕ ਪਲਾਟ ਲੈ ਕੇ ਪੱਕਾ ਕਮਰਾ ਬਨਵਾ ਲਵੋ। ਸੋ ੧੯੦੨ ਵਿਚ ਇਕ ਬੜਾ ਪਲਾਟ ਜੋ ਰੇਲਵੇ ਸਟੇਸ਼ਨ ਅਤੇ ਸੜਕ ਦੇ ਵਿਚਕਾਰ ਸੀ ਇਨਾਂ ਨੂ ਅਲਾਟ ਕਰ ਦਿੱਤਾ। ਇਨਾਂ ਨੇ ਇਕ ਸਾਦਾ ਜਿਹਾ ਕਮਰਾ ਬਣਾ ਕੇ ਮਹਾਰਾਜ ਦਾ ਪ੍ਰਕਾਸ਼ ਕਰ ਦਿੱਤਾ। ਟਰੇਨ ਇਥੇ ਕਾਫੀ ਰੁਕਦੀ ਸੀ ਸੋ ਮੁਸਾਫਰਾਂ ਨੇ ਉਤਰ ਕੇ ਗੁਰੂਘਰ ਹਾਜ਼ਰੀ ਭਰਨੀ। ਰੇਲਵੇ ਦਾ ਕੰਮ ਖਤਮ ਹੋਣ ਤੇ ਕਈਆਂ ਨੇ ਇਥੇ ਕੰਮਕਾਰ ਖੋਲ੍ਹ ਲਏ। ਹੁਣ ਨੈਰੋਬੀ ਤੋਂ ਮੰਬਾਸਾ ਟਰੇਨ ਵੀ ਚਲ ਪਈ ਤੇ ਸੜਕ ਵੀ ਪੱਕੀ ਬਣ

ਗਈ ਤਾਂ ਸਿੱਖਾਂ ਨੇ ੧੯੨੬ ਵਿਚ ਇਕ ਪੱਕਾ ਹਾਲ ਬਣਾ ਦਿੱਤਾ। ਆਏ ਗਏ ਦੀ ਲੰਗਰ ਨਾਲ ਸੇਵਾ ਵੀ ਕਰਨੀ। ਯੁਗੰਡਾ ਰੇਲਵੇ ਮੁਕੰਮਲ ਹੋਣ ਤੇ ਨੈਰੋਬੀ ਤੋਂ ਇਲਾਵਾ ਕਈ ਹੋਰ ਸ਼ਹਿਰ ਵਸ ਗਏ। ਓਨਾਂ ਸ਼ਹਿਰਾਂ ਵਿਚ ਕੰਮ ਬਹੁਤ ਸੀ ਇਸ ਲਈ ਹੌਲੀ ਹੌਲੀ ਮਕਿੰਡੋ ਤੋਂ ਸਾਰੇ ਚਲੇ ਗਏ। ਗੁਰਦਵਾਰਾ ਸਾਹਿਬ ਦੀ ਦੇਖਭਾਲ ਲਈ ਇਕ "ਗਵਾਲੋ" ਨਾਮੀ ਅਫਰੀਕਨ ਨੂ ਛਡ ਗਏ ਅਤੇ ਇਕ ਬਾਰੀ ਖੁਲੀ ਛੱਡ ਦਿੱਤੀ ਤਾਂ ਜੋ ਸੇਵਕ ਮਥਾ ਟੇਕ ਸਕਣ। ਦੱਸਦੇ ਹਨ ਇਕ ਦਫਾ ਅਗ ਲੱਗ ਗਈ। ਬਿਲਡਿੰਗ ਦਾ ਕਾਫੀ ਨੁਕਸਾਨ ਹੋਇਆ ਪਰ ਗੁਰੂ ਗ੍ਰੰਥ ਸਾਹਿਬ ਨੂ ਆਂਚ ਤਕ ਨਹੀਂ ਆਈ। ਸਿੱਖਾਂ ਨੇ ਬਿਲਡਿੰਗ ਦੀ ਮੁਰੰਮਤ ਕਰ ਦਿੱਤੀ। ਇਕ ਦਿਨ ਇਕ ਚਮਤਕਾਰ ਹੋਇਆ। ਗਵਾਲੋ ਸੁਪਨੇ ਵਿਚ ਕੀ ਦੇਖਦਾ ਹੈ ਕਿ ਕੁਛ ਸਿੰਘ ਘੋੜਿਆਂ ਤੇ ਆਸਮਾਨ ਤੋਂ ਗੁਰਦਵਾਰਾ ਸਾਹਿਬ ਵਲ ਆਏ ਹਨ। ਦੂਸਰੇ ਦਿਨ ਓਹ ਇਕ ਸਿੰਘ ਦੇ ਫਾਰਮ ਤੇ ਇਸ ਬਾਰੇ ਦੱਸਣ ਗਿਆ ਤਾਂ ਕੀ ਦੇਖਦਾ ਹੈ ਕੇ ਓਨਾਂ ਦੇ ਘਰ ਵੀ ਓਸ ਤਰ੍ਹਾਂ ਦੀ ਹੀ ਘੋੜੇ ਵਾਲੀ ਫੋਟੋ ਲੱਗੀ ਹੋਈ ਹੈ। ਕਹਿਣ ਲੱਗਾ ਕਿ ਇਹੀ ਤਾਂ ਸਨ ਓਹ ਸਿੰਘ।

ਨੈਰੋਬੀ ਗਿਆ ਅਤੇ ਸਭ ਨੂੰ ਇੱਕਠੇ ਕੀਤਾ ਅਤੇ ਕਿਹਾ ਕਿ ਸਾਨੂੰ ਆਪ ਮੁੜ ਕੇ ਗੁਰਦੁਆਰਾ ਸਾਹਿਬ ਦੀ ਸੇਵਾ ਕਰਨੀ ਚਾਹੀਦੀ ਹੈ। ਸੋ ਨੈਰੋਬੀ ਅਤੇ ਹੋਰ ਸ਼ਹਿਰਾਂ ਤੋਂ ਸਿੱਘਾਂ ਨੇ ਅਖੰਡ ਪਾਠ ਕਰਾਉਣੇ ਸ਼ੁਰੂ ਕਰ ਦਿੱਤੇ ਜਿਸ ਨਾਲ ਰੌਣਕ ਹੋਣ ਲੱਗੀ। ਹੁਣ ਤਾਂ ਗੁਰਦਵਾਰਾ ਸਾਹਿਬ ਦੀ ਇਕ ਡਬਲ ਸਟੋਰੀ ਬਿਲਡਿੰਗ, ਇਕ ੧੯੨੬ ਵਾਲਾ ਨਵਾਂ ਬਣਿਆ ਹੋਇਆ ਹਾਲ ਅਤੇ ਇਕ ਹੋਰ ਹਾਲ ਹੈ। ਗ੍ਰੰਥੀਆਂ ਤੇ ਰਾਗੀਆਂ ਲਈ ਕਈ ਕਮਰੇ ਇਕ ਬਹੁਤ ਬੜਾ ਲੰਗਰ ਹਾਲ, ਲੰਗਰ ਬਨਾਣ ਤੇ ਵਰਤਾਨ ਦੀ ਸੇਵਾ ਵੀ ਕਾਲੇ ਅਫਰੀਕਨ ਸਿੱਖ ਜੋ ਦਸਤਾਰਾਂ ਸਜਾਂਦੇ ਹਨ, ਬੜੇ ਹੀ ਪ੍ਰੇਮ ਨਾਲ ਕਰਦੇ ਹਨ। ਹਰ ਐਤਵਾਰ ਨੂੰ ੩-੪ ਅਖੰਡ ਪਾਠਾਂ ਦੇ ਭੋਗ ਪੈਂਦੇ ਹਨ। ਕਈ ਤਾਂ ਦੂਰੋਂ ਆ ਕੇ ਅਨੰਦ ਕਾਰਜ ਵੀ ਇਥੇ ਹੀ ਕਰਦੇ ਹਨ। ਪਬਲਿਕ ਲਈ ਬਹੁਤ ਕਮਰੇ ਆਧੁਨਿਕ ਸਹੂਲਤਾਂ ਵਾਲੇ ਬਣੇ ਹੋਏ ਜਨ ਜਿਨਾਂ ਵਿਚ ਕੋਈ ਵੀ ਕਿਸੇ ਵੀ ਧਰਮ ਦਾ ੨ ਦਿਨ ਫਰੀ ਰਹਿ ਸਕਦਾ ਹੈ। ਚਾਹ, ਸੋਡਾ, ਲੰਗਰ ੨੪ ਘੰਟੇ ਚਲਦਾ ਰਹਿੰਦਾ ਹੈ। ਕੇਨੀਆ ਬਾਰੇ ਲਿਖੀਆਂ ਗੋਰਿਆਂ ਦੀਆਂ ਗਾਈਡ ਬੁਕਾਂ ਵਿਚ ਇਸ ਗੁਰਦਵਾਰੇ ਦਾ ਖਾਸ ਜ਼ਿਕਰ ਹੈ।

"ਜੰਗਲ ਵਿਚ ਮੰਗਲ ਵਾਲੀ ਕਹਾਵਤ ਇਥੇ ਬਿਲਕੁਲ ਫਿਟ ਬੈਠਦੀ ਹੈ।

---

## ਕੁੜੀਮਾਰ ਹੋਣ ਦਾ ਕਲੰਕ ਧੋਣ ਲੱਗੇ ਪੰਜਾਬੀ

### ਕੁੜੀਆਂ ਦੀ ਗਿਣਤੀ 'ਚ ਵਾਧੇ ਪੱਖੋਂ ਪੰਜਾਬ ਦੇਸ਼ ਭਰ ਵਿਚੋਂ ਮੋਹਰੀ

ਡੇਢ-ਦੋ ਦਹਾਕੇ ਪਹਿਲਾਂ ਮਾਦਾ ਭਰੂਣ ਹੱਤਿਆਵਾਂ ਕਾਰਨ ਪੰਜਾਬ ਵਿਚ ਮੁੰਡਿਆਂ ਦੇ ਮੁਕਾਬਲੇ ਕੁੜੀਆਂ ਦੀ ਗਿਣਤੀ ਕਾਫ਼ੀ ਘਟ ਗਈ ਸੀ ਤੇ ਪੰਜਾਬੀਆਂ ਨੂੰ ਕੁੜੀਮਾਰ ਕਿਹਾ ਜਾਣ ਲੱਗਾ ਪਿਆ ਸੀ ਪਰ ਹੁਣ ਪੰਜਾਬ ਇਸ ਕਲੰਕ ਨੂੰ ਧੋਣ ਦੇ ਰਾਹ ਪੈ ਗਿਆ ਹੈ। ਗੁਰੂਆਂ-ਪੀਰਾਂ ਦੀ ਇਸ ਧਰਤੀ ਨੂੰ ਦੇਸ਼ ਭਰ 'ਚੋਂ ਕੁੜੀਆਂ ਦੀ ਗਿਣਤੀ ਵਧਾਉਣ ਪੱਖੋਂ ਪਹਿਲਾ ਨੰਬਰ ਨਸੀਬ ਹੋ ਗਿਆ ਹੈ। ਇਸ ਦੇ ਨਾਲ ਹੀ ਪਟਿਆਲਾ ਜ਼ਿਲ੍ਹੇ ਦੇ ੭੨ ਪਿੰਡ ਦੇ ਲਿੰਗ ਅਨੁਪਾਤ 'ਚ ਕੁੜੀਆਂ ਦੀ ਗਿਣਤੀ ਮੁੰਡਿਆਂ ਨਾਲੋਂ ਵੱਧ ਪਾਈ ਗਈ ਹੈ।

ਸਿਵਲ ਸਰਜਨ ਪਟਿਆਲਾ ਵਰਿੰਦਰ ਸਿੰਘ ਮੋਹੀ ਨੇ ਇਹ ਖੁਸ਼ਖ਼ਬਰ ਦਿੰਦਿਆਂ ਦੱਸਿਆ ਕਿ ਭਾਵੇਂ ਪੰਜਾਬ ਨੂੰ ਇਸ ਪਾਸੇ ਅਜੇ ਹੋਰ ਸੁਧਾਰ ਦੀ ਲੋੜ ਹੈ ਪਰ ਫੇਰ ਵੀ ੨੦੦੧ ਦੀ ਮਰਦਮਸ਼ੁਮਾਰੀ ਮੁਤਾਬਕ ਪੰਜਾਬ ਵਿਚ ਇਕ ਹਜ਼ਾਰ ਮੁੰਡਿਆਂ ਪਿੱਛੇ ਮਹਿਜ਼ ੭੯੮ ਕੁੜੀਆਂ ਸਨ, ਪਰ ਅੱਜ ਇਹ ਅਨੁਪਾਤ ੪੮ ਅੰਕ ਵਧ ਕੇ ੮੪੬ ਹੋ ਗਿਆ ਹੈ, ਪੰਜਾਬੀਆਂ ਲਈ ਮਾਣ ਵਾਲੀ ਗੱਲ ਵੀ ਹੈ।

ਦੱਸਣਯੋਗ ਹੈ ਕਿ ਡੇਢ-ਦੋ ਦਹਾਕੇ ਪਹਿਲਾਂ ਪੰਜਾਬ ਵਿਚ ਮਾਂ ਦੀਆਂ ਕੁੱਖਾਂ ਵਿਚ ਹੀ ਬਾਲੜੀਆਂ ਦੇ ਵੱਡੇ ਪੱਧਰ ਉਤੇ ਕਤਲ ਹੋ ਰਹੇ ਸਨ। ਆਖ਼ਰ ਭਾਰਤ ਸਰਕਾਰ ਨੇ ਜੁਰਮ ਤੇ ਪਾਪ ਨੂੰ ਠੱਲ੍ਹਣ ਲਈ ਪੀ. ਐਨ. ਡੀ. ਟੀ. ਐਕਟ ੧੯੯੪ ਬਣਾਇਆ। ਭਾਵੇਂ ਅਜੇ ਵੀ ਪੰਜਾਬ ਪੱਧਰ 'ਤੇ ਲਿੰਗ ਅਨੁਪਾਤ ਵਿਚ ਹੋਰ ਸੁਧਾਰ ਦੀ ਕਾਫ਼ੀ ਲੋੜ ਹੈ, ਪਰ ਉਮੀਦ ਹੈ ਕਿ ਛੇਤੀ ਹੀ ਇਹ ਸੁਧਾਰ ਹੋ ਜਾਵੇਗਾ। ਸ੍ਰੀ ਮੋਹੀ ਨੇ ਦੱਸਿਆ ਕਿ ਜ਼ਿਲ੍ਹੇ ਦੇ ਇਕ ਪਿੰਡ 'ਚ ਇਕ ਹਜ਼ਾਰ ਮੁੰਡਿਆਂ ਪਿੱਛੇ ੧੫੩੬ ਲੜਕੀਆਂ ਦੀ ਜਨਮ ਦਰ ਵੀ ਨਾਪੀ ਗਈ ਹੈ ਜੋ ਭਰੂਣ ਹੱਤਿਆਵਾਂ ਦੇ ਮੂੰਹ 'ਤੇ ਇਕ ਚਪੇੜ ਹੈ।

ਉਨ੍ਹਾਂ ਦੱਸਿਆ ਕਿ ਜ਼ਿਲ੍ਹੇ ਦੇ ਜਿਹੜੇ ੭੨ ਪਿੰਡਾਂ 'ਚ ਲੜਕੀਆਂ ਵੱਧ ਹਨ, ਪੰਜਾਬ ਸਰਕਾਰ ਵਲੋਂ ਉਨ੍ਹਾਂ ਗ੍ਰਾਮ ਪੰਚਾਇਤਾਂ ਨੂੰ ਉਤਸ਼ਾਹਤ ਕਰਨ ਲਈ ਡੇਢ ਲੱਖ ਰੁਪਏ ਦਾ ਇਨਾਮ ਵੀ ਦਿੱਤਾ ਜਾ ਰਿਹਾ ਹੈ। ਉਨ੍ਹਾਂ ਦੱਸਿਆ ਕਿ ਸਿਹਤ ਵਿਭਾਗ ਵੱਲੋਂ ਪੰਜਾਬ ਸਰਕਾਰ ਨੂੰ ਅਜਿਹੀਆਂ ਪੰਚਾਇਤਾਂ ਤੇ ਪਿੰਡਾਂ ਦੀ ਸੂਚੀ ਭੇਜ ਦਿੱਤੀ ਗਈ ਹੈ। ਸੰਭਾਵਨਾ ਹੈ ਕਿ ਰਾਜ ਸਰਕਾਰ ਚੋਣ ਜ਼ਾਬਤਾ ਹਟਣ ਮਗਰੋਂ ਅਜਿਹੇ ਪਿੰਡਾਂ ਦਾ ਸਨਮਾਨ ਕਰੇਗੀ।

# ਬਸੰਤੀ ਮੌਸਮ

—ਬਲਦੇਵ ਮਾਧੋਪੁਰੀ



ਭਾਵੇਂ ਬਸੰਤ ਪੰਚਮੀ ਦਾ ਦਿਨ ਲੰਘ ਗਿਆ ਹੈ, ਪਰ ਬਸੰਤ ਰੁੱਤ ਇਸ ਵੇਲੇ ਆਪਣੀ ਪੂਰੀ ਜਵਾਨੀ ਉਤੇ ਹੈ। ਹਰ ਪਾਸੇ ਹਰਿਆਵਲ, ਬਾਗਾਂ ਵਿਚ ਤਰ੍ਹਾਂ ਤਰ੍ਹਾਂ ਦੇ ਫੁੱਲ, ਦਰਖਤਾਂ ਦੇ ਨਵੇਂ ਪੁੰਗਰ ਰਹੇ ਪੱਤੇ, ਸਾਰੀ ਬਨਸਪਤੀ—ਸਾਰੇ ਹੀ ਖੁਸ਼ਬੋਆਂ ਖਿਲਾਰ ਰਹੇ ਹਨ। ਕੜਾਕੇ ਦੀ ਠੰਡ ਤੋਂ ਬਾਅਦ ਹੁਣ ਮੌਸਮ ਦਾ ਮਿਜ਼ਾਜ ਬਦਲਿਆ ਹੈ—ਸਵੇਰੇ ਸ਼ਾਮ ਠੰਢ ਲਗਦੀ ਹੈ...ਦੁਪਹਿਰੇ ਗਰਮੀ ਲੱਗਦੀ ਹੈ। ਕਣਕਾਂ ਨੂੰ ਬੱਲੀਆਂ ਨਿਕਲ ਚੁੱਕੀਆਂ ਹਨ ਤੇ ਹੁਣ ਵਧ ਰਹੀ ਸੂਰਜ ਦੀ ਤਪਸ਼ ਨਾਲ ਕਣਕਾਂ ਦੇ ਸਿੱਟਿਆਂ ਦਾ ਰੰਗ ਸੁਨਹਿਰਾ ਹੋ ਜਾਏਗਾ। ਇਸੇ ਤੇ ਇਕ ਗਾਣੇ ਦਾ ਮੁਖੜਾ ਯਾਦ ਆ ਗਿਆ- "ਪਾਣੀ ਪੰਜਾਂ ਦਰਿਆਵਾਂ ਦਾ ਨਹਿਰੀ ਹੋ ਗਿਆ, ਮੁੰਡਾ ਪਿੰਡ ਦਾ ਸੀ, ਸ਼ਹਿਰ ਜਾ ਕੇ ਸ਼ਹਿਰੀ ਹੋ ਗਿਆ। ਯਾਦ ਰੱਖਦਾ ਵੈਸਾਖੀ, ਰੰਗ ਕਣਕਾਂ ਦਾ ਦੇਖਦੇ ਹੀ ਦੇਖਦੇ ਸੁਨਿਹਰੀ ਹੋ ਗਿਆ।" ਇਹ ਮੁਖੜਾ ਇਸ ਗੱਲ ਦੀ ਯਾਦ ਦਿਲਾਉਂਦਾ ਹੈ ਕਿ ਅਜ਼ਾਦੀ ਤੋਂ ਬਾਅਦ ਪਿੰਡਾਂ ਤੋਂ ਸ਼ਹਿਰਾਂ ਵਿਚ ਵੱਸਣ ਦਾ ਆਮ ਰਿਵਾਜ ਹੋ ਗਿਆ ਸੀ; ਕਿਉਂਕਿ ਬਹੁਤ ਸਾਰੀ ਜਨਤਾ ਪੈਸੇ ਦੀ ਘਾਟ ਹੋਣ ਕਰਕੇ ਨੌਕਰੀ ਕਰਨ ਲਈ ਸ਼ਹਿਰਾਂ ਵਲ ਆਉਣੀ ਸ਼ੁਰੂ ਹੋ ਗਈ ਸੀ। ਇਸਦਾ ਇਕ ਕਾਰਨ ਇਹ ਵੀ ਸੀ ਕਿ ਪਿੰਡਾਂ ਵਿਚ ਖੇਤੀਬਾੜੀ ਤੋਂ ਆਮਦਨ ਘਟ ਹੁੰਦੀ ਸੀ ਤੇ ਹਾਲਾ ਵੀ ਪੂਰਾ ਨਹੀਂ ਸੀ ਹੁੰਦਾ, ਇਸੇ ਕਰਕੇ ਸ਼ਹਿਰ ਜਾ ਕੇ ਨੌਕਰੀ ਕਰਕੇ ਪੈਸਾ ਕਮਾਉਣ ਦੀ ਹੋੜ ਵਧ ਗਈ ਸੀ। ਅੱਜ ਵੀ ਕਈ ਲੋਕ ਸ਼ਹਿਰਾਂ ਵਲ ਜਾ ਰਹੇ ਹਨ। ਚਿਰਾਂ ਤੋਂ ਸ਼ਹਿਰ ਵਸੇ ਮੇਰੇ ਇਕ ਲੇਖਕ ਦੋਸਤ ਨੇ ਮੈਨੂੰ ਪੁਛਿਆ-"ਯਾਰ ਫੱਗਣ-ਚੇਤ ਦੇ ਮਹੀਨਿਆਂ ਵਿਚ ਜ਼ਿਮੀਦਾਰੀ ਵਿਚ ਕਿਹੜੇ ਕਿਹੜੇ ਕੰਮ ਹੁੰਦੇ ਹਨ, ਮੈਨੂੰ ਤਾਂ ਚੇਤਾ ਹੀ ਭੁੱਲ ਗਿਆ ਹੈ? ਮੈਂ ਉਸਨੂੰ ਕਿਹਾ-ਉਸਤਾਦ ਜੀ ਹੁਣ ਪਹਿਲਾਂ ਵਾਲੀ ਖੇਤੀ ਨਹੀਂ ਰਹੀ, ਜਿਹੜੀ ਹਲਾਂ ਨਾਲ ਕੀਤੀ ਜਾਂਦੀ ਸੀ...ਹੁਣ ਤਾਂ ਟਰੈਕਟਰ ਹੀ ਸਭ ਕੁਝ ਕਰਦੇ ਹਨ। ਪਤਾ ਹੀ ਨਹੀਂ ਲੱਗਦਾ...ਸ਼ਾਮ ਨੂੰ ਕਮਾਦ ਦਾ ਖੇਤ ਖੜ੍ਹਾ ਹੁੰਦਾ ਹੈ, ਜਦੋਂ ਸਵੇਰੇ ਬਾਹਰ ਨੂੰ ਗਿਆਂ ਦੇਖੀਦਾ ਹੈ ਤਾਂ ਉਥੇ ਕਣਕ ਬੀਜੀ ਹੁੰਦੀ ਹੈ। ਇਨ੍ਹੀਂ ਦਿਨੀਂ ਗੁੜ ਕੱਢਦੇ ਹੁੰਦੇ ਸੀ ਚੁੱਥਿਆਂ ਉਤੇ ਜੱਟ, ਸਾਰਾ ਦਿਨ ਵੇਲਣਾ ਚਲਾਉਣਾ ਤਾਂ ਜਾ ਕੇ ੪-੫ ਪੱਤਾਂ ਗੁੜ ਦੀਆਂ ਨਿਕਲਦੀਆਂ ਸਨ। ਹੁਣ ਦੀ ਗੱਲ ਤਾਂ ਤੂੰ ਛੱਡ।...ਸਾਲ ਦੀਆਂ ਤਿੰਨ-ਚਾਰ ਫਸਲਾਂ ਵੀ ਕੱਢ ਲੈਂਦੇ ਹਨ ਜ਼ਿਮੀਦਾਰ।"

ਅਜੇ ਹੋਰ ਥੋੜ੍ਹਾ ਦਿਨ ਬਸੰਤ ਰੁੱਤ ਨੇ ਰਹਿਣਾ ਹੈ, ਫੇਰ ਇਸਦਾ ਬਾਰਾ-ਪਹਿਰਾ ਖਤਮ ਹੋ ਜਾਣਾ ਹੈ ਤੇ ਗਰਮੀ ਨੇ ਜ਼ੋਰ ਫੜ ਜਾਣਾ ਹੈ। ਪੱਕੀਆਂ ਕਣਕਾਂ ਦੀ ਕਟਾਈ ਹੋਣ ਲੱਗ ਪੈਣੀ ਹੈ।

ਇਸ ਬਸੰਤ ਰੁੱਤ ਵਿਚ, ਕੜਾਕੇ ਦੀ ਸਰਦੀ ਨਾਲ ਸੁੰਨ ਹੋਏ ਮਨੁੱਖੀ ਸਰੀਰਾਂ ਨੂੰ ਵੀ ਬਹੁਤ ਸਾਰੀ ਰਾਹਤ ਮਿਲਦੀ ਹੈ। ਧੁੱਪੇ ਬੈਠ ਕੇ ਧੁੱਪ ਸੇਕਣ ਨਾਲ ਸਰੀਰ ਪੱਘਰਦੇ ਹਨ ਤੇ ਜਾਮ ਹੋਇਆ ਮਨੁੱਖੀ ਸਰੀਰਾਂ ਵਿਚ ਖ਼ੂਨ ਪੱਘਰਨ ਲੱਗਦਾ ਹੈ ਤੇ ਮਨੁੱਖ ਆਪਣੇ ਆਪ ਨੂੰ ਤੰਦਰੁਸਤ ਮਹਿਸੂਸ ਕਰਦਾ ਹੈ। ਬਸੰਤ ਰੁੱਤ ਵਿਚ ਸਵੇਰੇ ਤਰੇਲ ਪਏ ਘਾਹ ਉਤੇ ਸੈਰ ਕਰਨ ਦਾ ਆਪਣਾ ਹੀ ਮਜ਼ਾ ਹੈ-ਤਰੇਲ ਦੀ ਠੰਢਕ ਧੁਰ ਦਿਮਾਗ ਤੱਕ ਪਹੁੰਚਦੀ ਹੈ ਤੇ ਦਿਮਾਗ ਤਰੋ-ਤਾਜ਼ਾ ਹੋ ਜਾਂਦਾ ਹੈ। ਜੇ ਕਿਤੇ ਫੁੱਲਾਂ ਦੇ ਬਾਗ਼ ਦੀ ਸੈਰ ਹੋ ਜਾਏ ਤਾਂ ਸੋਨੇ ਤੇ ਸੁਹਾਗੇ ਵਾਲੀ ਗੱਲ ਹੋ ਜਾਂਦੀ ਹੈ। ਅੱਖਾਂ ਤਰ੍ਹਾਂ ਤਰ੍ਹਾਂ ਦੇ ਫੁੱਲਾਂ ਦੇ ਦ੍ਰਿਸ਼ਾਂ ਨੂੰ ਵੇਖ ਕੇ ਆਪਣੇ ਵਿਚ ਸਮੋ ਲੈਂਦੀਆਂ ਹਨ, ਜਿਹੜੇ ਕਿ ਸਾਰਾ ਸਾਲ ਮਨੁੱਖ ਦੇ ਚੇਤੇ ਵਿਚ ਵਸੇ ਰਹਿੰਦੇ ਹਨ। ਫੁੱਲ ਦੇਖਣ ਲਈ ਹੁੰਦੇ ਹਨ, ਤੋੜਨ ਲਈ ਨਹੀਂ...ਪਰ ਫੇਰੇ ਵੀ ਫੁੱਲਾਂ ਦੇ ਹਾਰ ਬਣਾਏ ਜਾਂਦੇ ਹਨ, ਜਿਹੜੇ ਖੁਸ਼ੀ ਗ਼ਮੀ ਉਤੇ ਵਰਤੇ ਜਾਂਦੇ ਹਨ। ਮਸ਼ਹੂਰ ਕਵੀ ਫ਼ਕੀਰ ਚੰਦ ਤੁਲੀ ਦਾ ਇਕ ਸ਼ੇਅਰ ਹੈ-"ਬਾਗੇ ਵਿਚੋਂ ਫੁੱਲ ਤੋੜ ਕੇ, ਮੌਸਮ ਨੂੰ ਗ਼ਮਗ਼ੀਨ ਨਾ ਕਰ। ਬੇਕਦਰਾਂ ਦੇ ਗਲ਼ ਵਿਚ ਪਾ ਕੇ, ਫੁੱਲਾਂ ਦੀ ਤੌਹੀਨ ਨਾ ਕਰ।" ਚਲੋ ਫੁੱਲਾਂ ਨੇ ਤਾਂ ਕੀ ਕਹਿਣਾ ਹੈ, ਉਨ੍ਹਾਂ ਤਾਂ ਕੁਰਬਾਨੀ ਦੇਣੀ ਹੀ ਹੁੰਦੀ ਹੈ-ਭਾਵੇਂ ਉਹ ਖੁਸ਼ੀ ਦੇ ਮੌਕੇ ਉਤੇ ਜਾਣ ਤੇ ਭਾਵੇਂ ਕਿਸੇ ਮਰੇ ਦੀ ਸ਼ਵ-ਯਾਤਰਾ ਉਤੇ ਪੈਣ। ਗੱਲ ਤਾਂ ਸਜਾਵਟ ਦੀ ਤੇ ਬਾਗਾਂ ਦੀ ਸਜਾਵਟ ਵੀ ਫੁੱਲਾਂ ਨਾਲ ਹੀ ਹੈ। ਬਸੰਤ ਰੁੱਤੇ ਹੀ ਫੁੱਲਾਂ ਦੀਆਂ ਪ੍ਰਦਰਸ਼ਨੀਆਂ ਲੱਗਦੀਆਂ ਹਨ। ਅੱਜ ਕਲ੍ਹ ਰਾਸ਼ਟਰਪਤੀ ਭਵਨ ਦੇ ਮੁਗ਼ਲ ਗਾਰਡਨ ਵਿਚ ਫੁੱਲਾਂ ਦੀ ਪ੍ਰਦਰਸ਼ਨੀ ਆਮ ਜਨਤਾ ਲਈ ਖੋਲ੍ਹ ਦਿੱਤੀ ਗਈ ਹੈ, ਜਿਸਨੂੰ ਹਰ ਚਿਹਰਾ ਦੇਖ ਦੇਖ ਕੇ

ਭੁਲਿਆ ਨਹੀਂ ਸਮਾਉਂਦਾ। ਇਸੇ ਤਰ੍ਹਾਂ ਹੀ ਚੰਡੀਗੜ੍ਹ ਦੇ ਰੋਜ਼ ਗਾਰਡਨ ਵਿਚ ਤਰ੍ਹਾਂ ਤਰ੍ਹਾਂ ਦੇ ਗੁਲਾਬਾਂ ਦੇ ਫੁੱਲਾਂ ਦਾ ਸੁਹੱਪਣ ਦਿਖਾਈ ਦਿੰਦਾ ਹੈ।

ਬਸੰਤ ਰੁੱਤ ਨੂੰ ਪਿਆਰ ਕਰਨ ਦਾ ਮੌਸਮ ਵੀ ਕਹਿੰਦੇ ਹਨ। ਮੁਹੱਬਤ ਕਰਨ ਵਾਲੇ ਪ੍ਰੇਮੀ-ਪ੍ਰੇਮਿਕਾਵਾਂ ਲਈ ਇਕ ਦਿਨ (ਜਿਸਨੂੰ Valentine day ਕਹਿੰਦੇ ਹਨ) ਐਸਾ ਵੀ ਆਉਂਦਾ ਹੈ, ਜਿਸ ਦਿਨ ਉਹ ਆਪਣੇ ਪਿਆਰ ਦਾ ਇਜ਼ਹਾਰ ਕਰਨ ਲਈ ਫੁੱਲਾਂ ਦੇ ਸੋਹਣੇ ਜਿਹੇ ਬਾਗ ਵਿਚ ਜਾ ਕੇ ਇਕ ਦੂਜੇ ਨੂੰ ਫੁੱਲ ਪੇਸ਼ ਕਰਦੇ ਹਨ। ਏਨਾ ਹੀ ਨਹੀਂ, ਇਸ ਤੋਂ ਇਲਾਵਾ ਪਰਿਵਾਰਾਂ ਵਿਚ ਵੀ ਆਪਣਾਪਨ ਜ਼ਾਹਿਰ ਕਰਨ ਲਈ ਇਕ ਦੂਜੇ ਨੂੰ ਫੁੱਲਾਂ ਦੇ ਤੋਹਫ਼ੇ ਪੇਸ਼ ਕੀਤੇ ਜਾਂਦੇ ਹਨ। ਦੋਸਤ ਮਿੱਤਰ, ਸਖੀਆਂ-ਸਹੇਲੀਆਂ ਵੀ ਇਕ ਦੂਜੇ ਨੂੰ ਫੁੱਲ ਦੇ ਕੇ ਖੁਸ਼ੀ ਮਹਿਸੂਸ ਕਰਦੇ ਹਨ।

ਇਨ੍ਹਾਂ ਸੋਹਣੇ ਦਿਨਾਂ ਵਿਚ ਪੰਜਾਬ ਵਿਚ ਕਈ ਥਾਵਾਂ ਤੇ ਮੇਲੇ ਵੀ ਲਗਦੇ ਹਨ। ਅਨੰਦਪੁਰ ਸਾਹਿਬ ਦਾ ਹੋਲਾ-ਮਹੱਲਾ ਇਨ੍ਹਾਂ ਬਸੰਤੀ ਦਿਨਾਂ ਵਿਚ ਹੀ ਲੱਗਦਾ ਹੈ। ਜਿਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਮੁਗ਼ਲ ਫੌਜ਼ਾਂ ਦਾ ਟਾਕਰਾ ਕਰਨ ਲਈ ਆਪਣੇ ਸਿੰਘਾਂ ਨੂੰ ਲੜਾਈ ਦੇ ਦਾਅ-ਪੇਚ ਸਿਖਾਉਣ ਲਈ ਦੋ ਧੜੇ ਬਣਾ ਕੇ ਵੈਰੀ ਉਪਰ ਹਮਲਾ ਕਰਨ ਦੀਆਂ ਤਰਕੀਬਾਂ ਦੱਸਦੇ ਹੁੰਦੇ ਸਨ। ਤੇ ਹੋਲੇ ਵਾਲੇ ਦਿਨ ਉਨ੍ਹਾਂ ਦਾ ਮੁਕਾਬਲਾ ਕਰਵਾ ਕੇ ਜਿੱਤਣ ਵਾਲਿਆਂ ਨੂੰ ਉਤਸ਼ਾਹਿਤ ਕਰਦੇ ਸਨ। ਤੇ ਬਾਅਦ ਵਿਚ ਉਨ੍ਹਾਂ ਹੀ ਬਹਾਦਰ ਸਿੰਘਾਂ ਦੀਆਂ ਫੌਜਾਂ ਨੇ ਵੈਰੀ ਦੀਆਂ ਫੌਜਾਂ ਨੂੰ ਭਾਜੜਾਂ ਪਾਈਆਂ ਸਨ।

ਹੋਰ ਵੀ ਪਹਾੜਾਂ ਵਿੱਚ ਹਿੰਦੂ ਧਾਰਮਿਕ ਸਥਾਨਾਂ ਤੇ ਮੇਲੇ ਲਗਦੇ ਹਨ। ਇਸੇ ਬਹਾਨੇ ਸ਼ਰਧਾਲੂ ਨਾਲੇ ਤਾਂ ਮੇਲਾ ਦੇਖ ਆਉਂਦੇ ਹਨ ਨਾਲੇ ਹਵਾ-ਪਾਣੀ ਬਦਲ ਜਾਂਦੀ ਹੈ। ਇਹ ਆਮ ਸੁਣਨ ਵਿਚ ਆਉਂਦਾ ਹੈ ਕਿ ਮਹਾਸ਼ਿਵਰਾਤਰੀ ਵਾਲੇ ਦਿਨ ਸ਼ਿਵ ਸ਼ੰਕਰ ਭੋਲੇ ਭੰਡਾਰੀ ਆਪਣੀ ਗੋਦੜੀ ਝਾੜ ਦਿੰਦੇ ਹਨ, ਜਿਸ ਹੇਠਾਂ ਠੰਢ ਦੇ ਮਾਰੇ ਜੀਵ-ਜੰਤੂ ਇਕੱਠੇ ਹੋ ਕੇ ਬੈਠੇ ਹੁੰਦੇ ਹਨ। ਮੌਸਮ ਥੋੜ੍ਹਾ ਗਰਮ ਹੋਣ ਕਰਕੇ ਮੱਛਰ-ਮੱਖੀਆਂ, ਸੱਪ ਤੇ ਹੋਰ ਕਈ ਕਿਸਮ ਦੇ ਜਾਨਵਰ ਪੈਦਾ ਹੋਣ ਲੱਗ ਪੈਂਦੇ ਹਨ। ਗਰਮੀ ਦੇ ਦਿਨਾਂ ਵਿਚ ਇਨ੍ਹਾਂ ਦੀ ਉਤਪਤੀ ਬਹੁਤ ਹੁੰਦੀ ਹੈ।

ਬਸੰਤ ਵਾਲੇ ਦਿਨ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ-ਦਿਹਾੜਾ ਵੀ ਆਉਂਦਾ ਹੈ। ਇਸ ਕਰਕੇ ਉਨ੍ਹਾਂ ਨੂੰ 'ਬਸੰਤ ਦਾ ਅਵਤਾਰ' ਕਹਿੰਦੇ ਹਨ। ਏਸ ਦਿਨ ਸ੍ਰੀ ਭੈਣੀ ਸਾਹਿਬ ਵਿਖੇ ਬਸੰਤ ਪੁਰਬ ਬੜੀ ਧੂਮਧਾਮ ਨਾਲ ਮਨਾਇਆ ਜਾਂਦਾ ਹੈ। ਹੋਰ ਵੀ ਨਾਮਧਾਰੀ ਕੇਂਦਰਾਂ ਉਤੇ ਇਹ ਪੁਰਬ ਮਨਾ ਕੇ ਖੁਸ਼ੀਆਂ ਪ੍ਰਾਪਤ ਕੀਤੀਆਂ ਜਾਂਦੀਆਂ ਹਨ। ਭਾਵੇਂ ਸਭ ਦੁਨੀਆਂ ਜਾਣਦੀ ਹੈ, ਪਰ ਫੇਰ ਵੀ ਦੱਸਣਾ ਜ਼ਰੂਰੀ ਬਣਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਆਜ਼ਾਦੀ ਸੰਗਰਾਮ ਦੇ ਮੋਢੀ ਹਨ, ਜਿਨ੍ਹਾਂ ਨੇ ਸਭ ਤੋਂ ਪਹਿਲਾਂ ਹਿੰਦੋਸਤਾਨ ਨੂੰ ਅੰਗਰੇਜ਼ਾਂ ਦੇ ਕਬਜ਼ੇ ਤੋਂ ਮੁਕਤ ਕਰਾਉਣ ਲਈ ਆਵਾਜ਼ ਉਠਾਈ ਸੀ ਤੇ ਕਿਹਾ ਸੀ-"ਹਿੰਦੋਸਤਾਨ ਸਾਡਾ ਹੈ, ਤੁਸੀਂ ਏਥੋਂ ਚਲੇ ਜਾਓ।" ਏਸ ਇਵਜ਼ ਵਿਚ ਸਤਿਗੁਰਾਂ ਨੂੰ ਅਤੇ ਉਨ੍ਹਾਂ ਦੇ ਸੇਵਕਾਂ ਸਿੱਖਾਂ ਨੂੰ ਬਹੁਤ ਕੁਰਬਾਨੀਆਂ ਦੇਣੀਆਂ ਪਈਆਂ ਸਨ। ਕਈਆਂ ਨੇ ਫਾਂਸੀ ਦੇ ਰੱਸੇ ਚੁੰਮੇ, ਕਈਆਂ ਨੇ ਤੋਪਾਂ ਦੇ ਗੋਲਿਆਂ ਮੋਹਰੇ ਖੜ੍ਹੇ ਹੋ ਕੇ ਦੇਸ਼ ਲਈ ਜਾਨਾਂ ਕੁਰਬਾਨ ਕੀਤੀਆਂ। ਆਖਰ ਅੰਗਰੇਜ਼ਾਂ ਨੇ ਸਤਿਗੁਰੂ ਰਾਮ ਸਿੰਘ ਨੂੰ ਦੇਸ਼-ਨਿਕਾਲਾ ਦੇ ਕੇ ਬਰਮਾ ਦੀ ਰਾਜਧਾਨੀ ਰੰਗੂਨ ਭੇਜ ਦਿੱਤਾ ਸੀ।

ਸਤਿਗੁਰੂ ਜੀ ਜਾਣੀ-ਜਾਣ ਸਨ-ਉਨ੍ਹਾਂ ਨੂੰ ਪਤਾ ਸੀ ਆਖਰ ਇਕ ਦਿਨ ਇਹ ਹਨੇਰੀ ਝੁੱਲਣੀ ਹੀ ਹੈ। ਇਕ ਸੁਣੀ ਸੁਣਾਈ ਗੱਲ ਯਾਦ ਆ ਗਈ ਹੈ। ਕਹਿੰਦੇ ਨੇ ਇਕ ਮਾਈ ਕਰਮੋ, ਸਤਿਗੁਰੂ ਜੀ ਦੀ ਬਹੁਤ ਵੱਡੀ ਸ਼ਰਧਾਲੂ ਸੀ। ਉਸਨੇ ਸਤਿਗੁਰਾਂ ਲਈ ਇਕ ਕਾਲੀ ਕੰਬਲੀ ਬੜੀ ਰੀਝ ਨਾਲ ਆਪਣੇ ਹੱਥੀਂ ਤਿਆਰ ਕੀਤੀ। ਜਿਸ ਦਿਨ ਉਹ ਮਾਈ ਸਤਿਗੁਰੂ ਜੀ ਨੂੰ ਸ਼ਰਧਾ ਵੱਸ ਹੋ ਕੇ ਬੜੇ ਪ੍ਰੇਮ ਨਾਲ ਕੰਬਲੀ ਲੈ ਕੇ ਗਈ ਤਾਂ ਸਤਿਗੁਰਾਂ ਨੇ ਸੁਤੇ ਸੁਧ ਮਾਈ ਨੂੰ ਕਿਹਾ-"ਲੈ ਆਈ ਏਂ ਮੇਰੇ ਪ੍ਰਦੇਸ ਜਾਣ ਦਾ ਸਾਮਾਨ!" ਫਿਰ ਉਹੀ ਕਾਲੀ ਕੰਬਲੀ ਲੈ ਕੇ ਸਤਿਗੁਰਾਂ ਗੱਡੇ ਉਤੇ ਬੈਠ ਕੇ ਲੁਧਿਆਣੇ ਵਲ ਨੂੰ ਕੂਚ ਕੀਤਾ ਸੀ। ਦੋ ਕੁ ਸਾਲ ਹੋਏ ਸ੍ਰੀ ਭੈਣੀ ਸਾਹਿਬ ਮੇਲੇ ਉਤੇ ਇਕ ਸੀ. ਡੀ ਬੜੀ ਮਸ਼ਹੂਰ ਹੋਈ ਸੀ ਤੇ ਸਾਰੇ ਮੇਲੇ ਵਿਚ ਉਸ ਗੀਤ ਦੀਆਂ ਗੂੰਜਾਂ ਪੈਂਦੀਆਂ ਸਨ-"ਗੱਡਾ ਤੁਰਿਆ ਜਾਵੇ ਸੁੰਨੀਆਂ ਰਾਹਾਂ ਤੇ, ਇਸ ਦੁਨੀਆਂ ਦਾ ਮਾਲਕ...ਕਾਲੀ ਕੰਬਲੀ ਓੜੀ ਬੈਠਾ ਬਾਹਵਾਂ ਤੇ।" ਇਸ ਤੇ ਮੈਨੂੰ ਇਹ ਗੱਲ ਚੇਤੇ ਆਈ ਕਿ ਪੋਹ-ਮਾਘ ਦੀਆਂ ਠੰਡੀਆਂ ਰਾਤਾਂ, ਜਿਸ ਵੇਲੇ ਸਨਾਟੇ ਵਿਚ ਗੱਡਾ ਤੁਰਿਆ ਜਾ ਰਿਹਾ ਹੋਵੇਗਾ, ਉਸ ਵੇਲੇ ਕਿੰਨਾ ਭਿਆਨਕ ਸਮਾਂ ਹੋਵੇਗਾ। ਪੈਰ ਪੈਰ ਤੇ ਸੂਹੀਏ ਉਨ੍ਹਾਂ ਦੀ ਹਰ ਗਤੀਵਿਧੀ ਦੀ ਖਬਰ ਅੰਗਰੇਜ਼ ਹਾਕਮਾਂ ਤੱਕ ਪਹੁੰਚਾਂਦੇ ਸਨ। ਉਹ ਗੱਡਾ ਹਾਲੇ ਵੀ ਸ੍ਰੀ ਭੈਣੀ ਸਾਹਿਬ ਲੰਗਰ-ਹਾਲ ਦੇ ਸਾਹਮਣੇ ਖੜ੍ਹਾ ਦਿਖਾਈ ਦਿੰਦਾ ਹੈ। ਤੇ ਇਸ ਘਟਨਾ ਦੀ ਯਾਦ ਦਿਲਾਂਦਾ ਹੈ। ਵਰਿਆਮ ਸਿੰਘ ਆਰਟਿਸਟ ਨੇ ਉਹ ਸੀਨ ਚਿਤਰਿਆ ਹੈ ਗੱਡੇ ਉਤੇ ਆਪਣੇ ਸਿੰਘਾਂ ਨਾਲ ਸਤਿਗੁਰੂ

ਕਾਲੀ ਕੰਬਲੀ ਲੈ ਕੇ ਬੈਠੇ ਹਨ ਤੇ ਗੱਡਾ ਤੁਰਿਆ ਜਾ ਰਿਹਾ ਹੈ, ਤੇ ਉਨ੍ਹਾਂ ਦੇ ਵਿਛੋੜੇ ਵਿਚ ਸਭ ਨਰ-ਨਾਰੀ ਵਿਰਲਾਪ ਕਰਦੇ ਦਿਖਾਏ ਗਏ ਹਨ ਤੇ ਉਨ੍ਹਾਂ ਦਾ ਵਿਛੋੜਾ ਸਹਾਰਿਆ ਨਹੀਂ ਜਾਂਦਾ। ਉਨ੍ਹਾਂ ਦੇ ਪ੍ਰਦੇਸ ਗਮਨ ਤੋਂ ਬਾਅਦ ਉਨ੍ਹਾਂ ਦੇ ਨਾਮਧਾਰੀ ਸ਼ਰਧਾਲੂ ਅੱਜ ਵੀ ਸਤਿਗੁਰਾਂ ਨੂੰ ਯਾਦ ਕਰਦੇ ਹਨ ਤੇ ਉਨ੍ਹਾਂ ਦੇ ਵਾਪਸ ਆਉਣ ਦੀਆਂ ਆਸਾਂ ਲਾਈ ਬੈਠੇ ਹਨ।

ਉਨ੍ਹਾਂ ਦੇ ਵਿਯੋਗ ਵਿਚ ਕਈ ਕਵੀਆਂ ਨੇ ਕਵਿਤਾਵਾਂ ਵੀ ਬਣਾਈਆਂ ਹਨ। ਕਈਆਂ ਨੇ ਬਾਰਾਂ ਮਾਹ ਲਿਖੇ ਹਨ ਤੇ ਆਪਣੇ ਬਿਰ੍ਹੋਂ ਭਰੇ ਮਹੀਨਿਆਂ ਦਾ ਹਾਲ ਬਿਆਨ ਕੀਤਾ ਹੈ। ਇਕ ਨਾਮਧਾਰੀ ਕਵੀ ਸੂਬਾ ਮੀਹਾ ਸਿੰਘ ਨੇ ਮਾਘ ਮਹੀਨੇ ਵਿਚ ਆਪਣੀ ਵਿਆਕੁਲਤਾ ਇਸ ਤਰ੍ਹਾਂ ਜ਼ਾਹਿਰ ਕੀਤੀ ਹੈ:-

"ਮਾਹ ਮਾਘ ਦਾ ਦੁੱਖ ਕੀ ਕਹਾਂ ਭੈਣੋਂ,
ਗਿਆ ਮਾਘ ਦੇ ਵਿਚ ਪ੍ਰਦੇਸ ਪੀਆ।
ਗੱਡੇ ਬੈਠ ਕੇ ਕੰਬਲੀ ਲੈ ਉਪਰ,
ਜ਼ਿਮੀਦਾਰਾਂ ਦਾ ਕਰ ਲਿਆ ਭੇਸ ਪੀਆ।
ਬੈਠੇ ਚੜ੍ਹੇ ਗੱਡੇ ਤੇ ਝੱਲੇ ਨਾ ਜਾਣ ਭੈਣੋਂ,
ਛੱਡ ਚੱਲੇ ਨੇ ਆਪਣਾ ਦੇਸ ਪੀਆ।
ਧਾਂਹਾਂ ਮਾਰ ਕੇ ਰੋਂਦੀਆਂ ਦਾਸੀਆਂ ਨੇ,
ਕੋਈ ਚੱਲੇ ਨਾ ਸਾਡੜੀ ਪੇਸ਼ ਪੀਆ।"

ਹਿੰਦੋਸਤਾਨ ਨੂੰ ਆਜ਼ਾਦ ਕਰਾਉਣ ਲਈ ਅਨੇਕਾਂ ਹਿੰਦੂ-ਮੁਸਲਿਮ-ਸਿੱਖ-ਈਸਾਈਆਂ ਨੇ ਆਪਣੀਆਂ ਜਾਨਾਂ ਵਾਰੀਆਂ। ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਵੀ ਉਨ੍ਹਾਂ ਵਿਚੋਂ ਪ੍ਰਮੁੱਖ ਹਨ। ਅੰਗਰੇਜ਼ ਹਾਕਮਾਂ ਨੇ, ਇਨਕਲਾਬ ਦਾ ਮੋਹਰੀ ਹੋਣ ਕਰਕੇ ਤੇ ਸਰਗਰਮ ਆਗੂ ਹੋਣ ਕਰਕੇ ਭਗਤ ਸਿੰਘ ਅਤੇ ਉਸਦੇ ਤਿੰਨ ਸਾਥੀਆਂ-ਰਾਜ, ਗੁਰੂ, ਸੁਖਦੇਵ-ਨੂੰ ਰਾਤ ਦੇ ਹਨੇਰੇ ਵਿਚ ਚੋਰੀ ਚੋਰੀ ਫ਼ਾਂਸੀ ਦੇ ਦਿੱਤੀ ਸੀ ਤੇ ਸਤਲੁਜ ਨਦੀ ਦੇ ਕਿਨਾਰੇ ਫੂਕ ਦਿੱਤਾ ਸੀ। ਉਸ ਮਹਾਨ ਯੋਧੇ ਦਾ ਸ਼ਹੀਦੀ ਦਿਨ ਵੀ ਇਨ੍ਹਾਂ ਬਸੰਤੀ ਦਿਨਾਂ ਵਿਚ ਹੀ ਆਉਂਦਾ ਹੈ। ਸ਼ਹੀਦੀ ਵਾਲੇ ਦਿਨ ਹੁਸੈਨੀਵਾਲਾ ਬਾਰਡਰ ਉਤੇ ਇਕ ਬੜਾ ਭਾਰੀ ਇਕੱਠ ਹੁੰਦਾ ਹੈ, ਜਿਥੇ ਇਨ੍ਹਾਂ ਤਿੰਨਾਂ ਸਪੂਤਾਂ ਨੂੰ ਸ਼ਰਧਾ ਦੇ ਫੁੱਲ ਅਰਪਣ ਕੀਤੇ ਜਾਂਦੇ ਹਨ।

ਹਕੀਕਤ ਰਾਏ ਦੀ ਕੁਰਬਾਨੀ ਨੂੰ ਵੀ ਭੁਲਿਆ ਨਹੀਂ ਜਾ ਸਕਦਾ, ਜਿਸ ਨੇ ਧਰਮ ਦੀ ਖ਼ਾਤਰ ਆਪਣਾ ਬਲੀਦਾਨ ਬਸੰਤ ਵਾਲੇ ਦਿਨ ਦਿੱਤਾ ਸੀ।

ਕੁਝ ਹੀ ਦਿਨਾਂ ਨੂੰ ਹੋਲੀ ਦਾ ਤਿਉਹਾਰ ਹੈ। ਹੋਲੀ ਦੀ ਧੂਮ ਸਾਰੇ ਦੇਸ਼ ਵਿਚ ਹੁੰਦੀ ਹੈ। ਹਰ ਪ੍ਰਦੇਸ ਦੇ ਲੋਕ ਆਪਣੇ ਆਪਣੇ ਢੰਗ ਨਾਲ ਹੋਲੀ ਮਨਾਉਂਦੇ ਹਨ ਤੇ ਖੂਬ ਰੰਗ ਖਿਲਾਰਦੇ ਹਨ। ਕ੍ਰਿਸ਼ਨ ਜੀ ਨੇ ਗੋਪੀਆਂ ਨਾਲ ਹੋਲੀਆਂ ਖੇਡੀਆਂ ਸਨ। ਬਰਸਾਨਾ ਦੀ ਲੱਠ-ਮਾਰ ਹੋਲੀ ਦੁਨੀਆਂ ਭਰ ਵਿਚ ਮਸ਼ਹੂਰ ਹੈ। ਇਸੇ ਤਰ੍ਹਾਂ ਪੰਜਾਬ ਦੇ ਲੋਕਾਂ ਨੂੰ ਵੀ ਹੋਲੀ ਦਾ ਬੜਾ ਚਾਅ ਰਹਿੰਦਾ ਹੈ। ਕਣਕਾਂ ਦੀ ਕਟਾਈ ਦਾ ਸਮਾਂ ਨੇੜੇ ਆ ਜਾਣ ਕਰਕੇ ਜ਼ਿਮੀਦਾਰ ਆਪਣੇ ਹੋਰ ਛੋਟੇ-ਮੋਟੇ ਕੰਮ ਨਜਿੱਠਣ ਲੱਗ ਪੈਂਦਾ ਹੈ, ਤਾਂ ਕਿ ਵਾਢੀ ਦੀ ਪੂਰੀ ਤਿਆਰੀ ਕੀਤੀ ਜਾ ਸਕੇ।

ਹੋਲੀ ਤੋਂ ਦੂਜੇ ਦਿਨ ਬਾਅਦ ਹੋਲਾ ਮਹਲਾ ਹੁੰਦਾ ਹੈ, ਜਿਸਦਾ ਜ਼ਿਕਰ ਮੈਂ ਪਿੱਛੇ ਕਰ ਚੁੱਕਾ ਹਾਂ। ਇਸੇ ਤਰ੍ਹਾਂ ਹੋਲੇ ਦਾ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ ਵੀ ਬੜੀ ਖੁਸ਼ੀ ਨਾਲ ਸਤਿਗੁਰੂ ਜਗਜੀਤ ਸਿੰਘ ਦੀ ਛਤਰ-ਛਾਇਆ ਹੇਠ ਮਨਾਇਆ ਜਾਂਦਾ ਹੈ। ਜਿਸ ਤਰ੍ਹਾਂ ਅਨੰਦਪੁਰ ਸਾਹਿਬ ਦਾ ਹੋਲਾ ਬਹੁਤ ਪ੍ਰਸਿੱਧ ਹੈ, ਇਸੇ ਤਰ੍ਹਾਂ ਨਾਮਧਾਰੀ ਸਮਾਜ ਵਿਚ ਮਾਨਾਂਵਾਲਾ ਦਾ ਹੋਲਾ ਬੜਾ ਮਸ਼ਹੂਰ ਹੋਇਆ ਹੈ। ਜਿਥੇ ਸਤਿਗੁਰੂ ਜੀ ਨੇ ਸੰਗਤਾਂ ਦਾ ਇਕੱਠ ਕਰਕੇ ਕਈ ਅਹਿਮ ਫੈਸਲੇ ਲਏ ਸਨ ਤੇ ਮੇਲਾ ਕੀਤਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਆਪਣੇ ਦੌਰਿਆਂ ਦੌਰਾਨ ਕਈ ਮੇਲੇ ਕੀਤੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਜੀਵਨ ਨਗਰ ਇਲਾਕੇ ਵਿਚ ਅਨੇਕਾਂ ਮੇਲੇ ਕੀਤੇ ਹਨ। ਸ੍ਰੀ ਭੈਣੀ ਸਾਹਿਬ ਜੋ ਕਿ ਸਤਿਗੁਰ ਰਾਮ ਸਿੰਘ ਜੀ ਦੀ ਜਨਮ-ਭੂਮੀ ਹੈ, ਉਸਨੂੰ ਸੋਹਣਾ ਬਣਾਉਣ ਵਿਚ ਕੋਈ ਕਸਰ ਨਹੀਂ ਛੱਡੀ, ਅੱਜ ਉਸ ਭੂਮੀ ਦੀ ਦਿੱਖ ਇਤਨੀ ਵਧੀਆ ਬਣਾ ਦਿੱਤੀ ਹੈ ਕਿ ਦੁਨੀਆਂ ਭਰ ਦੇ ਲੋਕ ਉਸ ਭੂਮੀ ਨੂੰ ਦੇਖਣ ਆਉਂਦੇ ਹਨ ਤੇ ਸਤਿਗੁਰੂ ਜਗਜੀਤ ਸਿੰਘ ਦੇ ਦਰਸ਼ਨ ਕਰਦੇ ਹਨ ਤੇ ਉਨ੍ਹਾਂ ਤੋਂ ਅਸ਼ੀਰਵਾਦ ਲੈ ਕੇ ਜਾਂਦੇ ਹਨ।

ਇਸ ਹੋਲੇ ਦੇ ਮੇਲੇ ਦੌਰਾਨ ਸੰਗੀਤ ਦੀ ਖੂਬ ਬਰਖਾ ਹੁੰਦੀ ਹੈ, ਸਵੇਰੇ ਆਸਾ ਦੀ ਵਾਰ ਦੇ ਕੀਰਤਨ ਵਿਚ ਬਸੰਤ ਰਾਗ ਵਿੱਚ "ਬਸੰਤ ਚੜ੍ਹਿਆ ਫੂਲੀ ਬਨਰਾਇ" ਆਦਿ ਸ਼ਬਦ ਗਾਏ ਜਾਂਦੇ ਹਨ। ਸੁਣਨ ਵਾਲਿਆਂ ਦੇ ਚਿਹਰਿਆਂ ਤੇ ਗੁਲਾਬ ਦੇ ਫੁੱਲਾਂ ਦੀ ਤਰ੍ਹਾਂ ਮੁਸਕਾਨ ਤੇ ਖੁਸ਼ਬੋਆਂ ਹੁੰਦੀਆਂ ਹਨ। ਕਹਿੰਦੇ ਹਨ ਸੰਗੀਤ ਰੂਹ ਦੀ ਖੁਰਾਕ ਹੈ। ਇਸੇ ਖੁਰਾਕ ਨੂੰ ਪ੍ਰਾਪਤ ਕਰਨ ਲਈ ਬੇਸ਼ੁਮਾਰ ਸੰਗਤਾਂ ਮੇਲੇ ਵਿਚ ਇਕੱਤਰ ਹੁੰਦੀਆਂ ਹਨ ਤੇ ਗੁਰਬਾਣੀ ਸੁਣ ਕੇ ਤਾਜ਼ਗੀ ਪ੍ਰਾਪਤ ਕਰਦੀਆਂ ਹਨ।

*ਪਿੰਡ-ਡਾਕ ਮਾਧੋਪੁਰ*
*ਤਹਿਸੀਲ ਫਗਵਾੜਾ, ਪੰਜਾਬ*

# ਚਾਹ ਚੰਦਰੀ ਪਿੱਛਾ ਨਹੀਂ ਛੱਡਦੀ

—ਭੁਪਿੰਦਰ ਉਸਤਾਦ

ਜਦੋਂ ਮੈਂ ਆਪਣਾ ਕੰਮ ਜਲਦੀ ਕਰਾਉਣ ਲਈ, ਚਾਚੇ ਅੱਗੇ ਚਾਹ ਦਾ ਕੱਪ ਲਿਜਾ ਕੇ ਰੱਖਿਆ ਤਾਂ ਮੇਰੀ ਵੱਲ ਦੇਖਦਿਆਂ ਉਸ ਨੇ ਕਿਹਾ, 'ਕਾਕਾ ਬਹੁਤੀ ਚਾਹ ਨਹੀਂ ਪੀਣੀ ਚਾਹੀਦੀ ਇਹ ਕੋਈ ਚੰਗੀ ਚੀਜ਼ ਨਹੀਂ ਹੈ।'

'ਅੱਛਾ ਚਾਚਾ, ਮੈਨੂੰ ਏਸ ਗੱਲ ਦਾ ਨਹੀਂ ਸੀ ਪਤਾ। ਵੈਸੇ ਤੇਰੇ ਮੂੰਹੋਂ ਇਹ ਗੱਲ ਸਜਦੀ ਨਹੀਂ।' 'ਕਿਉਂ ਮੇਰੇ ਮੂੰਹੋਂ ਕਿਉਂ ਨਹੀਂ ਸਜਦੀ? ਮੈਂ ਕੋਈ ਘੁਟਾਲੇ ਦਾ ਮਾਲ ਖਾਧਾ ਹੋਇਆ?'

'ਨਹੀਂ ਚਾਚਾ ਇਹ ਗੱਲ ਨਹੀਂ, ਤੂੰ ਤਾਂ ਬੜਾ ਸੱਚਾ ਸੁੱਚਾ ਬੰਦਾ ਹੈਂ, ਤੇਰਾ ਕੰਮ ਵੀ ਸੱਚਾ ਸੁੱਚਾ ਹੈ। ਇਹ ਗੱਲ ਤਾਂ ਮੈਂ ਇਸ ਕਰਕੇ ਕਹੀ, ਕਿਉਂਕਿ ੨੫-੩੦ ਕੱਪ ਚਾਹ ਦੇ ਤਾਂ ਤੂੰ ਰੋਜ਼ ਹੀ ਪੀ ਲੈਂਦਾ ਹੋਏਂਗਾ।

'ਹਾਂ ਕਾਕਾ ਗੱਲ ਤੇਰੀ ਠੀਕ ਹੈ। ਪਰ ਤੇਰੇ ਵਰਗੇ ਸੱਜਣ ਜਦੋਂ ਆਪਣਾ ਕੰਮ ਛੇਤੀ ਕਰਾਉਣ ਲਈ ਚਾਹ ਦਾ ਕੱਪ ਲਿਆ ਕੇ ਅੱਗੇ ਰੱਖ ਦਿੰਦੇ ਹਨ, ਫਿਰ ਉਨ੍ਹਾਂ ਨੂੰ ਨਾਂਹ ਨਹੀਂ ਹੁੰਦੀ, ਪਈ ਅਗਲਾ ਨਰਾਜ਼ ਹੀ ਨਾ ਹੋ ਜਾਵੇ। ਨਾਲੇ ਸਿਆਣੇ ਕਹਿ ਗਏ ਹਨ ਅੰਨ ਦਾ ਨਿਰਾਦਰ ਨਹੀਂ ਕਰਨਾ ਚਾਹੀਦਾ। ਇਸ ਕਰਕੇ ਉਹ ਅੱਗੇ ਪਈ ਭਾਫਾਂ ਛਡਦੀ ਚਾਹ ਨੂੰ ਠੁਕਰਾਉਣਾ ਚੰਗੀ ਗੱਲ ਨਹੀਂ। ਕਿਉਂ ਕਾਕਾ ਮੈਂ ਕੁਝ ਗਲਤ ਕਿਹਾ?' ਚਾਚੇ ਨੇ ਮੇਰੇ ਵਲ ਦੇਖਿਆ। 'ਨਹੀਂ ਚਾਚਾ ਤੂੰ ਕੁਝ ਵੀ ਗਲਤ ਨਹੀਂ ਕਿਹਾ।

'ਪਰ ਹੁਣ ਮੈਂ ਇਸ ਬਾਰੇ ਸੋਚਣ ਲੱਗ ਪਿਆ ਹਾਂ।' ਚਾਚੇ ਨੇ ਚਾਹ ਦਾ ਘੁੱਟ ਭਰਦਿਆਂ ਗੱਲ ਅੱਗੇ ਤੋਰੀ।

'ਚਾਚਾ ਉਹ ਕਿਸ ਤਰ੍ਹਾਂ?' ਮੈਂ ਪੁੱਛਿਆ।

'ਕਾਕਾ ਕਈ ਚਿਰ ਹੋ ਗਿਆ ਮੈਨੂੰ ਸਰਕਾਰ ਦੀ ਦੁਹਾਈ ਸੁਣਦਿਆਂ ਕਿ ਜ਼ਮੀਨ ਵਿਚੋਂ ਪਾਣੀ ਖਤਮ ਹੋਈ ਜਾ ਰਿਹਾ। ਤੂੰ ਵੀ ਇਕ ਵਾਰ ਲਿਖਿਆ ਸੀ ਪਾਣੀ ਚੰਦਰਮਾ ਤੋਂ ਲਿਆਉਣ ਲਈ। ਉਹ ਪਾਈਪ ਲੱਗ ਗਏ ਕਿ ਅਜੇ ਨਹੀਂ?' ਚਾਚੇ ਨੇ ਚੇਤਾ ਕਰਦਿਆਂ ਮੈਨੂੰ ਪੁੱਛਿਆ। 'ਚਾਚਾ ਜੀ ਪਾਈਪ ਕੀ ਲੱਗਣੇ ਸਨ, ਲੋਕਾਂ ਨੇ ਪੈਸੇ ਹੀ ਜਮ੍ਹਾਂ ਨਹੀਂ ਕਰਵਾਏ। ਉਹ ਗੱਲ ਹੁਣ ਪੁਰਾਣੀ ਹੋ ਗਈ।'

'ਮੈਂ ਇਹ ਸੋਚਦਾ ਕਿ ਪਾਣੀ ਦੀ ਫਜ਼ੂਲ ਵਰਤੋਂ ਕਿਵੇਂ ਰੋਕੀ ਜਾਏ।' ਚਾਚੇ ਨੇ ਆਪਣੀ ਗੱਲ ਅੱਗੇ ਤੋਰਦਿਆਂ ਕਿਹਾ, 'ਲੋਕਾਂ ਨੂੰ ਚਾਹ ਪੀਣੀ ਬੰਦ ਕਰ ਦੇਣੀ ਚਾਹੀਦੀ ਹੈ। ਫਿਰ ਦੇਖੋ ਪਾਣੀ ਦੀ ਕਿੰਨੀ ਬੱਚਤ ਹੋ ਸਕਦੀ ਹੈ। ਫਿਰ ਉਹੀ ਬਚਿਆ ਪਾਣੀ ਔੜ ਲੱਗੇ ਖੇਤਾਂ ਨੂੰ ਲਾ ਕੇ ਚੰਗੀ ਫ਼ਸਲ ਪੈਦਾ ਕੀਤੀ ਜਾ ਸਕਦੀ ਹੈ। ਉਸ ਫਸਲ ਦੀ ਕਮਾਈ ਨਾਲ ਕਈ ਘਰਾਂ ਦੇ ਚੁੱਲੇ ਮਘ ਸਕਦੇ ਹਨ।



ਦੂਜਾ ਅੱਜ ਕੱਲ੍ਹ ਮਹਿਗਾਈ ਪੇਸ਼ ਨਹੀਂ ਜਾਣ ਦਿੰਦੀ। ਮਹਿਗਾਈ ਨੇ ਗਰੀਬ ਦਾ ਕਚੂੰਮਰ ਕੱਢਿਆ ਪਿਆ ਹੈ। ਜੇ ਲੋਕ ਚਾਹ ਪੀਣੀ ਛੱਡ ਦੇਣ ਤਾਂ ਕਿੰਨੀ ਖੰਡ ਦੀ ਬੱਚਤ ਹੋ ਸਕਦੀ ਹੈ। ਜੇ ਲੋਕ ਖੰਡ ਖਾਣੀ ਛੱਡ ਦੇਣ ਤਾਂ ਸ਼ੂਗਰ ਦੀ ਬਿਮਾਰੀ ਤੋਂ ਵੀ ਬਚੇ ਰਹਿਣਗੇ। ਤੂੰ ਸੋਚਿਆ ਕਦੀ?" ਚਾਚੇ ਨੇ ਫਿਰ ਚਾਹ ਦਾ ਘੁੱਟ ਭਰਦਿਆਂ ਮੈਨੂੰ ਪੁੱਛਿਆ।

'ਚਾਚਾ ਜੀ, ਆਹ ਤਾਂ ਅੱਜ ਤੁਸੀਂ ਨਿਚੋੜ ਨਿਚੋੜ ਕੇ ਅਮਲ ਕੱਢੀ ਜਾ ਰਹੇ ਹੋ।'

'ਕਾਕਾ ਜਦੋਂ ਮੈਂ ਚਾਹ ਪੀ ਰਿਹਾ ਹੁੰਦਾ ਤਾਂ ਮੈਨੂੰ ਅਜਿਹੇ ਫੁਰਨੇ ਹੀ ਫੁਰਦੇ ਨੇ। ਫਿਰ ਉਸ ਖੰਡ ਨੂੰ ਵਿਦੇਸ਼ਾਂ ਵਿਚ ਭੇਜ ਕੇ ਵਿਦੇਸ਼ੀ ਪੈਸਾ ਕਮਾਇਆ ਜਾ ਸਕਦਾ ਹੈ।

ਚਾਚਾ ਆਹ ਤਾਂ ਅੱਜ ਤੂੰ ਬੜੇ ਕਮਾਲ ਦੀਆਂ ਗੱਲਾਂ ਕਰ ਰਿਹੈਂ। ਪਰ ਜਿਹੜੇ ਚੋਰ ਘੁਟਾਲੀਏ ਬੈਠੇ ਨੇ, ਉਹ ਤੇਰੇ ਵਰਗਿਆਂ ਦੀ ਸੋਚ ਨੂੰ ਬੂਰ ਨਹੀਂ ਪੈਣ ਦਿੰਦੇ।

'ਹਾਂ ਕਾਕਾ ਗੱਲ ਤਾਂ ਤੇਰੀ ਵੀ ਠੀਕ ਹੈ। ਪਰ ਮੈਂ ਤਾਂ ਸੋਚੀ ਜਾਂਦਾ ਹਾਂ। ਆਹ ਦੇਖ ਨਾ ਬੀਬੀਆਂ ਆਪਣੇ ਨਾਜ਼ੁਕ ਹੱਥਾਂ ਨਾਲ ਨਰਮ ਨਰਮ ਪੱਤੀਆਂ ਤੋੜ ਕੇ 'ਕੱਠੀਆਂ ਕਰਦੀਆਂ ਹਨ, ਸਾਂਭਦੀਆਂ ਹਨ। ਪਰ ਚਾਹ ਪੀਣ ਵਾਲੇ ਕਿੰਨੇ ਨਿਰਦੇਈ ਹਨ, ਉਨ੍ਹਾਂ ਨਰਮ ਨਰਮ ਪੱਤੀਆਂ ਨੂੰ ਪਹਿਲਾਂ ਝੁਲਸਦੇ ਹਨ ਫਿਰ ਬੜੀ ਬੇਰਹਿਮੀ ਨਾਲ ਉਬਾਲ ਕੇ ਮਾਰ ਦਿੰਦੇ ਹਨ। ਉਨ੍ਹਾਂ ਦੀ ਮੌਤ ਦਾ ਇਲਜ਼ਾਮ ਵੀ ਕਿਸੇ ਦੇ ਸਿਰ ਨਹੀਂ ਆਉਂਦਾ। ਜੇ ਲੋਕ ਚਾਹ ਪੀਣੀ ਛੱਡ ਦੇਣ ਤਾਂ ਉਨ੍ਹਾਂ ਪੱਤੀਆਂ ਨੂੰ ਤਸੀਹੇ ਝੱਲ ਕੇ ਬੇਮੌਤ ਮਰਨਾ ਨਾ ਪਵੇ। ਉਹ ਵੀ ਖੁਸ਼ੀ ਖੁਸ਼ੀ ਝੂਮ ਝੂਮ ਕੇ ਆਪਣਾ ਭਰਪੂਰ ਜੀਵਨ ਜੀਅ ਸਕਣ। ਸਾਡੇ ਸੰਵਿਧਾਨ ਵਿਚ ਸਭ ਨੂੰ ਆਪਣੀ ਮਰਜ਼ੀ ਨਾਲ ਜੀਉਣ

ਦਾ ਹੱਕ ਦਿੱਤਾ ਗਿਆ ਹੈ। ਸਾਨੂੰ ਸਾਰਿਆਂ ਨੂੰ ਆਪਣੇ ਸਵਿਧਾਨ ਦੀ ਇੱਜ਼ਤ ਕਰਨੀ ਚਾਹੀਦੀ ਹੈ ਤੇ ਉਸਦੀਆਂ ਹਦਾਇਤਾਂ ਤੇ ਅਮਲ ਕਰਨਾ ਚਾਹੀਦਾ।'

'ਚਾਚਾ ਅੱਜ ਕੀ ਖਾ ਕੇ ਬੈਠਾਂ, ਐਡੇ ਕਮਾਲ ਦੀਆਂ ਛੱਡੀ ਜਾਨਾਂ, ਕਿੱਥੋ ਬੈਨ੍ਹ ਕੇ ਰੱਖੀਆਂ ਹੋਈਆਂ ਸਨ?

'ਕਾਕਾ ਜਦੋਂ ਐ ਗਰਮ ਗਰਮ ਅੰਦਰ ਜਾਂਦੀ ਹੈ ਤਾਂ ਦਿਮਾਗ ਨੂੰ ਚੁਸਤ ਕਰਕੇ ਆਹਰੇ ਲਾ ਦਿੰਦੀ ਹੈ। ਫਿਰ ਦੁਨੀਆਂ ਦੀ ਹਾਹਾਕਾਰ ਸੁਣਦੀ ਹੈ ਤੇ ਮੈਂ ਕੁਝ ਸੋਚਣ ਲੱਗਦਾ ਹਾਂ।'

'ਚਾਚਾ ਲੋਕ ਤਾਂ ਤੈਨੂੰ ਐਵੇਂ ਅਮਲੀ ਕਹਿੰਦੇ ਨੇ, ਤੂੰ ਤਾਂ ਚੀਜ਼ ਹੀ ਬੜੀ ਕੰਮ ਦੀ ਹੈਂ।

'ਇਕ ਮਿੰਟ ਚੁੱਪ ਕਰ ਜਾ ਹੋਰ ਉਤਰੀ ਊ।' ਚਾਚੇ ਨੇ ਮੈਨੂੰ ਚੁੱਪ ਕਰਨ ਨੂੰ ਕਿਹਾ।

'ਹਾਂ ਚਾਚਾ ਲਾਹ ਦੇ ਫੇਰ ਥੱਲੇ, ਕੀ ਉਤਰਿਆ।'

'ਤੂੰ ਕੱਲ੍ਹ ਦੀ ਖਬਰ ਨਹੀਂ ਪੜ੍ਹੀ। ਗੈਸ ਪੰਜਾਹ ਰੁਪਏ ਰੇਟ ਵੱਧ ਗਿਆ। ਮਿੱਟੀ ਦੇ ਤੇਲ ਤੇ ਡੀਜ਼ਲ ਨੂੰ ਵੀ ਅੱਗ ਲੱਗ ਗਈ। ਹੁਣ ਤੂੰ ਦੇਖੀਂ ਚੋਰ ਦੁਕਾਨਦਾਰਾਂ ਨੇ ਸਾਲ ਸਾਲ ਪਹਿਲਾਂ ਦੇ ਪਏ ਸਮਾਨ ਦੀਆਂ ਕੀਮਤਾਂ ਵੀ ਵਧਾ ਦੇਣੀਆਂ, ਇਹ ਕਹਿ ਕੇ ਕਿ ਆਵਾਜਾਈ ਮਹਿਗੀ ਹੋ ਗਈ ਹੈ। ਸਾਡੇ ਵੇਲੇ ਤਾਂ ਪੈਟਰੋਲ ਕਿਤੇ ਪੰਜੀ ਸੱਤੀਂ ਸਾਲੀ ਦੁਆਨੀ ਚੁਆਨੀ ਵਧਦਾ ਹੁੰਦਾ ਸੀ, ਪਰ ਹੁਣ ਤਾਂ ਤੀਜੇ ਮਹੀਨੇ ਹੀ ਪੰਜ ਸੱਤ ਰੁਪਏ ਚੜ੍ਹ ਜਾਂਦਾ। ਜੇ ਲੋਕ ਚਾਹ ਪੀਣੀ ਛੱਡ ਦੇਣ ਤਾਂ ਕਿੰਨੇ ਗੈਸ ਤੇ ਮਿੱਟੀ ਦੇ ਤੇਲ ਦੀ ਬੱਚਤ ਹੋਵੇ, ਹਿਸਾਬ ਲਾਇਆ ਕਦੀ।

'ਵਾਹ ਚਾਚਾ, ਅੱਜ ਤਾਂ ਤੂੰ ਕਿਤੇ ਪੂਰਾ ਹੀ ਲੇਖਾ ਜੋਖਾ ਨਿਬੇੜਨ ਦਾ ਮਨ ਬਣਾ ਕੇ ਬੈਠਾਂ।'

'ਕਾਕਾ ਤੈਨੂੰ ਵੀ ਮੈਂ ਦੋ ਤਿੰਨ ਵਾਰ ਕਿਹਾ ਸੀ ਗੁੱਲੂ ਦਾ ਸਰਟੀਫਿਕੇਟ ਲਿਆਉਣ ਲਈ, ਪਰ ਤੂੰ ਨਹੀਂ ਗਿਆ, ਪਤਾ ਨਹੀਂ ਤੂੰ ਵੀ ਮੇਰੇ ਤੋਂ ਚਾਹ ਭਾਲਦਾ ਸੀ। ਕੱਲ੍ਹ ਮੈਨੂੰ ਦੁਕਾਨ ਬੰਦ ਕਰਕੇ ਜਾਣਾ ਪਿਆ। ਅਗੇ ਦੋ ਵਾਰ ਦੀਪੂ ਜਾ ਕੇ ਆਇਆ, ਸਰਟੀਫਿਕੇਟ ਨਹੀਂ ਬਣਿਆ। ਬਾਊ ਕਹਿਣ ਲੱਗਾ ਅਜੇ ਸਾਬ੍ਹ ਦੇ ਸਾਈਨ ਨਹੀਂ ਹੋਏ। ਤਾਂ ਮੈਂ ਪੁੱਛਿਆ ਸਾਬ੍ਹ ਨੂੰ ਚਾਹ ਪਾਣੀ ਚਾਹੀਦਾ? ਤਾਂ ਕਹਿਣ ਲੱਗਾ, 'ਨਹੀਂ ਜੀ ਸਾਬ੍ਹ ਏਦਾਂ ਦਾ ਨਹੀਂ।'

'ਤਾਂ ਫਿਰ ਤੈਨੂੰ ਚਾਹੀਦਾ ਹੋਊ?' ਉਹ ਖੱਚਰਾ ਜਿਹਾ ਹੱਸਿਆ। ਮੈਂ ਕਹਿ ਦਿੱਤਾ ਚਾਹ ਵਾਲੇ ਨੂੰ, ਕੱਢ ਦੇ ਸਰਟੀਫਿਕੇਟ। ਅਗੋਂ ਕਹਿਣ ਲੱਗਾ ਮੁੱਠੀ ਫੜਾ ਦਿਓ ਮੈਂ ਸ਼ਾਮ ਨੂੰ ਪੀ ਲਵਾਂਗਾ।' ਮੈਂ ਉਸਨੂੰ ਇਕ ਨੋਟ ਦਿੱਤਾ ਤਾਂ ਉਸਨੇ ਪੰਜਾ ਮਿੰਟਾਂ 'ਚ ਸਰਟੀਫਿਕੇਟ ਮੇਰੇ ਹੱਥ ਫੜਾਇਆ।

'ਚਾਚਾ ਮਜ਼ਬੂਰੀ ਨੂੰ ਪਲਾਉਣੀ ਪਈ ਨਾ ਫਿਰ ਤੇ ਬਚਾ ਲਏ ਆਪਣੇ ਚੱਕਰ। ਅੱਜ ਨਾ ਪਲਾਉਂਦੇ ਤਾਂ ਅਗਲੇ ਨੇ ਚੱਕਰ ਪੁਆ ਦੇਣਾ ਸੀ।'

ਕਾਕਾ ਉਬਾਸੀਆਂ ਔਣ ਲੱਗ ਪਈਆਂ, ਕਰ ਕੋਈ ਉਪਰਾਲਾ ਇਹ ਹਟਣ। ਨਾਲੇ ਦੇਖ ਕਾਨੂੰਨ ਦੀ ਖਿਲਾਫ਼ ਵਰਜੀ ਜਿੰਨੀ ਚਾਹ ਵੇਚਣ ਵਾਲੇ ਕਰਦੇ ਹਨ, ਹੋਰ ਕੋਈ ਨਹੀਂ ਕਰਦਾ।'

'ਚਾਚਾ ਉਹ ਕਿਵੇਂ?'

'ਦੇਖ ਕਾਕਾ, ਜੇਨੂੰ ਹੋਰ ਕੋਈ ਕੰਮ ਨਹੀਂ ਮਿਲਦਾ, ਉਹ ਫੁੱਟਪਾਥ ਤੇ ਚੁੱਲਾ ਬਾਲ ਕੇ ਚਾਹ ਬਣੌਣ ਲੱਗ ਪੈਂਦਾ, ਤੇ ਨਿਆਣਿਆਂ ਨੂੰ ਤੋਰ ਦਿੰਦਾ ਗਲਾਸ ਕੇਤਲੀ ਦੇ ਕੇ। ਪੀਣ ਵਾਲੇ ਅਮਲੀ ਵੀ ਅਜਿਹੇ ਹਨ ਕਿ ਉਹ ਉਸਦੀ ਸਾਫ਼ ਸਫ਼ਾਈ ਵੱਲ ਧਿਆਨ ਹੀ ਨਹੀਂ ਦਿੰਦੇ। ਚਾਹ ਵਾਲੇ ਪਤੀਲੇ ਅਤੇ ਗਲਾਸਾਂ ਦੁਆਲੇ ਮੱਖੀਆਂ ਭਿਣਕਦੀਆਂ ਰਹਿੰਦੀਆਂ, ਕਈ ਵਾਰ ਚਾਹ 'ਚ ਵੀ ਪੈ ਜਾਂਦੀਆਂ। ਅਗਲਾ ਮਲਕ ਦੇਣੀ ਮੱਖੀ ਕੱਢ ਕੇ ਪਰ੍ਹਾਂ ਸਿਟ ਦਿੰਦਾ ਤੇ ਚਾਹ ਦਾ ਗਲਾਸ ਬਾਊ ਜੀ ਦੇ ਹੱਥ ਫੜਾ ਦਿੰਦਾ। ਲਓ ਜੀ ਪੀਓ ਗਰਮ ਗਰਮ।

'ਸਰਕਾਰ ਦੁਹਾਈ ਪਾਈ ਜਾਂਦੀ ਹੈ, ਨਿਆਣਿਆਂ ਨੂੰ ਸਕੂਲ ਭੇਜੋ, ਉਨ੍ਹਾਂ ਤੋਂ ਕੰਮ ਨਾ ਕਰਾਓ, ਪਰ ਲੋਕ ਸਮਝਦੇ ਹੀ ਨਹੀਂ। ਬੱਚਾ ਵੀ ਦੂਜੇ ਬੱਚਿਆਂ ਵੱਲ ਦੇਖ ਕੇ ਕਹਿੰਦਾ 'ਬਾਪੂ, ਮੈਂ ਵੀ ਸਕੂਲੇ ਜਾਣਾ ਪੜ੍ਹਣ।' ਤਾਂ ਪਿਉ ਕਹਿੰਦਾ ਸਕੂਲੋਂ ਕੀ ਮਿਲਣਾ, ਓਥੇ ਤਾਂ ਦੇਣੇ ਪੈਣੇ। ਚਾਹ ਦੇ ਕੇ ਆ ਰੁਪਿਆ ਮਿਲੂ। ਮੁੰਡਾ ਚਾਹ ਦੇਣ ਤੁਰ ਪੈਂਦਾ, 'ਆਈ ਰੁੱਤ ਮਸਤਾਨੀ ਗਾਉਂਦਾ।'

'ਚਾਚਾ ਅੱਜ ਤਾਂ ਤੂੰ ਗਿਆਨ ਦੇ ਕਪਾਟ ਹੀ ਖੋਲ੍ਹ ਦਿੱਤੇ।'

ਗਿਆਨ ਦੇ ਕਪਾਟ ਖੋਲ੍ਹਦਿਆਂ ਖੋਲ੍ਹਦਿਆਂ ਮੇਰਾ ਤਾਂ ਦਿਮਾਗ ਹੀ ਖਾਲੀ ਹੋ ਗਿਆ। ਹੁਣ ਚਾਹ ਦਾ ਕੱਪ ਅੰਦਰ ਜਾਊ ਫਿਰ ਹੀ ਸੋਚ ਸਕਾਂਗਾ ਕਿ ਦੁਨੀਆ ਨੂੰ ਕਿਵੇਂ ਸਮਝਾ ਹੋਵੇ, ਕਿਵੇਂ ਚਾਹ ਚੰਦਰੀ ਤੋਂ ਲੋਕਾਂ ਦੀ ਜਾਨ ਛੁੱਟੇ।'

*ਈ. ਜੀ. ੯੧੯ ਗੋਬਿੰਦਗੜ੍ਹ,*
*ਜਲੰਧਰ ਸ਼ਹਿਰ-੧੪੪੦੦੧*
*ਮੋਬ-੯੮੭੬੨-੦੮੫੪੨*

# 'ਪੈਰਾਂ ਦੀ ਪਰਵਾਜ਼'—ਇਕ ਸਫਲ ਸ੍ਵੈ-ਜੀਵਨੀ

ਪ੍ਰੋ. ਕਰਤਾਰ ਸਿੰਘ ਕਾਲੜਾ ਹੁਰਾਂ ਨੂੰ ਮੈਂ ਉਨ੍ਹਾਂ ਦੀਆਂ ਰਚਨਾਵਾਂ ਦਵਾਰਾ ਹੀ ਜਾਣਦਾ ਸਾਂ, ਮਿਲਿਆ ਨਹੀਂ ਸਾਂ। ਪਹਿਲੀ ਵਾਰੀ ਉਨ੍ਹਾਂ ਨੂੰ ਭੈਣੀ ਸਾਹਿਬ ਮਿਲਿਆ-ਆਪਣੇ ਮਿੱਤਰ ਪ੍ਰੋ. ਕਿਰਪਾਲ ਸਿੰਘ ਕਸੇਲ ਦੇ ੭੫ਵੇਂ ਜਨਮ ਦਿਨ 'ਤੇ ਉਸਨੂੰ ਭੇਟ ਕੀਤੇ ਜਾਣ ਵਾਲੇ ਅਭਿਨੰਦਨ ਗ੍ਰੰਥ ਅਤੇ ਸਮਾਨ ਸਮਾਰੋਹ ਦੇ ਅਵਸਰ ਤੇ। ਅਸੀਂ ਸਭ ਇਕ ਬਹੁਤ ਵੱਡੇ ਹਾਲ ਵਿਚ ਬੈਠੇ ਹੋਏ ਸਾਂ। ਸਤਿਗੁਰੂ ਜਗਜੀਤ ਸਿੰਘ ਜੀ ਦਾ ਉੱਥੇ ਪਧਾਰਨ ਦਾ ਇੰਤਜ਼ਾਰ ਹੋ ਰਿਹਾ ਸੀ। ਹਾਲ ਵਿਚ ਬੈਠੇ ਲਗਭਗ ਸਾਰੇ ਹੀ ਲੇਖਕ, ਕਵੀ ਤੇ ਬੁੱਧੀਜੀਵੀ, ਜਾਣੇ ਪਛਾਣੇ ਸਨ। ਮੇਰੇ ਤੋਂ ਕੁਝ ਹੀ ਦੂਰ ਬੈਠੇ ਇਕ ਭੱਦਰ-ਪੁਰਸ਼ ਨੂੰ ਮੈਂ ਸ਼ਾਇਦ ਪਹਿਲਾਂ ਨਹੀਂ ਸੀ ਦੇਖਿਆ। ਉਸਦੀ ਨੀਲੀ ਪੱਗ, ਦੁੱਧ-ਚਿੱਟਾ ਖੁੱਲ੍ਹਾ ਦਾਹੜਾ ਤੇ ਦਗਦਗ ਕਰਦਾ ਚਿਹਰਾ ਦੇਖ ਕੇ ਇੰਜ ਲੱਗਦਾ ਸੀ, ਜਿਵੇਂ ਕੋਈ ਅਕਾਲੀ ਨੇਤਾ ਹੋਵੇ। ਪਰ ਜਦੋਂ ਮੈਨੂੰ ਨਾਲ ਬੈਠੇ ਇਕ ਸਾਹਿਤਕਾਰ ਨੇ ਦੱਸਿਆ- ਇਹ ਕਰਤਾਰ ਸਿੰਘ ਕਾਲੜਾ ਹੈ, ਕਵਿਤਾ ਲਿਖਦਾ ਹੈ ਤੇ ਚੰਗੀਆਂ ਗ਼ਜ਼ਲਾਂ ਵੀ। ਮੇਰੀ ਉਸਨੂੰ ਮਿਲਣ ਦੀ ਉਤਸੁਕਤਾ ਵਧੀ। ਮੇਰੀ ਉਸ ਨਾਲ ਜਾਣ ਪਹਿਚਾਣ ਕਰਾਈ ਗਈ। ਉਸ ਨਾਲ ਗੱਲਬਾਤ ਕਰਕੇ ਮੈਨੂੰ ਸਵਾਦ ਆਇਆ। ਉਹ ਹਸਮੁੱਖ, ਖੁਸ਼ ਮਿਜ਼ਾਜ, ਮੁਹੱਬਤ ਨਾਲ ਲਬਰੇਜ਼ ਇਕ ਸ਼ਾਇਰ ਦਿਲ ਇਨਸਾਨ ਸੀ। ਉਸੇ ਦਿਨ ਤੋਂ ਉਸ ਨਾਲ ਸਾਂਝ ਤੇ ਅਪਣੱਤ ਦਾ ਰਿਸ਼ਤਾ ਕਾਇਮ ਹੋ ਗਿਆ ਜੋ ਦਿਨ-ਬ-ਦਿਨ ਵੱਧਦਾ ਗਿਆ। ਮੈਨੂੰ ਉਸਨੇ ਆਪਣੀਆਂ ਲਿਖੀਆਂ ਕਵਿਤਾਵਾਂ ਤੇ ਗ਼ਜ਼ਲਾਂ ਦੀਆਂ ਪੁਸਤਕਾਂ ਦਿੱਤੀਆਂ। ਮੈਂ ਉਹ ਕਾਵਿ ਰਚਨਾਵਾਂ ਬੜੇ ਸ਼ੌਕ ਨਾਲ ਪੜ੍ਹੀਆਂ। ਮੈਨੂੰ ਇਹ ਨਿਸਚਾ ਹੋ ਗਿਆ ਕਿ ਸੱਚਮੁਚ ਹੀ ਉਹ ਇਕ ਵਧੀਆ ਕਵੀ ਤੇ ਉਸਤਾਦ ਗ਼ਜ਼ਲਗੋ ਹੈ ਜਿਸਨੂੰ ਪੰਜਾਬੀ ਵਿਚ ਹੀ ਨਹੀਂ ਬਲਕਿ ਉਰਦੂ ਵਿਚ ਵੀ ਗ਼ਜ਼ਲ ਉੱਤੇ ਪੂਰਾ ਅਧਿਕਾਰ ਹੈ।

ਕਾਲੜਾ ਸਾਹਿਬ ਦੀ ਇਸੇ ਸਾਲ ਛਪੀ ਸ੍ਵੈ-ਜੀਵਨੀ 'ਪੈਰਾਂ ਦੀ ਆਵਾਜ਼' ਮੈਂ ਘੁੱਟ ਘੁੱਟ ਕਰਕੇ ਪੜ੍ਹੀ ਤੇ ਮਾਣੀ ਹੈ। ਇੱਕੋ ਡੀਕ ਵਿਚ ਪੀ ਜਾਣ ਵਾਲੀ ਇਹ ਰਚਨਾ ਨਹੀਂ ਹੈ। ਇਹੋ ਕਾਰਣ ਹੈ ਕਿ ਇਸ ਪੁਸਤਕ ਨੂੰ ਮੈਂ ਇਕੋ ਬੈਠਕ ਵਿਚ ਨਹੀਂ, ਬਲਕਿ ਕਈ ਬੈਠਕਾਂ ਵਿਚ ਪੜ੍ਹਿਆ। ਮੈਂ ਚਕ੍ਰਿਤ ਸਾਂ ਕਿ 'ਸਕਰੈਚ' ਤੋਂ ਚਲ ਕੇ ਇਹ ਬੰਦਾ, ਜਿਸਨੂੰ ਕੁਦਰਤ ਦੀਆਂ ਪ੍ਰਤੀਕੂਲ ਪਰਸਥਿਤੀਆਂ ਹੀ ਨਸੀਬ ਹੋਈਆਂ ਹੋਣ, ਕਿਵੇਂ ਜ਼ਿੰਦਗੀ ਦੇ ਥਪੇੜੇ ਖਾਂਦਾ ਹੋਇਆ, ਨਿਰੰਤਰ ਘੋਲ ਘੁਲਦਿਆਂ ਕਾਮਯਾਬੀ ਦੀਆਂ ਬੁਲੰਦੀਆਂ ਤਕ ਪਹੁੰਚਦਾ ਹੈ।


ਡਾ. ਕਰਤਾਰ ਸਿੰਘ ਸੂਰੀ

ਇਹ ਪੁਸਤਕ ਉਸ ਸਾਧਨ-ਹੀਨ, ਬੇਸਹਾਰਾ ਤੇ ਬੇ-ਯਾਰੋ-ਮੱਦਦਗਾਰ ਵਿਅਕਤੀ ਦਾ ਜ਼ਿੰਦਗੀਨਾਮਾ ਹੈ ਜੋ ਜੀਵਨ ਦੀ ਭੀੜ ਵਿਚ ਆਪਣੇ ਨੰਗੇ ਪੈਰੀਂ ਤੁਰਿਆ। ਆਪਣੀ ਹਿੰਮਤ, ਸਾਹਸ ਤੇ ਆਤਮ ਵਿਸ਼ਵਾਸ ਦੇ ਬਲ-ਬੂਤੇ ਅਗਾਂਹ ਵਧਦਾ ਗਿਆ। ਉਸਦੀ ਚਾਲ ਤੇਜ਼ ਹੁੰਦੀ ਗਈ। ਉਹ ਭੀੜ ਦੇ ਧੁਰ ਪਿਛੋਂ ਨਿਕਲ ਕੇ ਅੱਗੇ ਆਣ ਪਹੁੰਚਿਆ। ਉਸਦੇ ਕਦਮਾਂ ਨੇ ਹੋਰ ਤੇਜ਼ੀ ਪਕੜੀ, ਉਹ ਦੌੜਨ ਲੱਗਾ। ਇਕ ਦਿਨ ਐਸਾ ਵੀ ਆਇਆ ਕਿ ਉਸਨੂੰ ਪਤਾ ਹੀ ਨਾ ਲੱਗਾ ਕਿ ਕਦੋਂ ਤੋਂ, ਕਿਵੇਂ ਉਸਨੇ ਉੱਡਣਾ ਸਿਖ ਲਿਆ ਹੈ? ਪੈਰ, 'ਪਰ' ਬਣ ਗਏ ਤੇ 'ਪੈਰਾਂ ਦੀ ਪਰਵਾਜ਼' ਦਾ ਸਫ਼ਰ ਸ਼ੁਰੂ ਹੋ ਗਿਆ। ਇਸ ਤਰ੍ਹਾਂ ਇਹ ਪੁਸਤਕ ਪੈਰਾਂ ਤੋਂ ਪਰਾਂ ਤੱਕ ਦੀ ਲੰਮੀ ਸੰਘਰਸ਼ਮਈ ਗਾਥਾ ਹੈ। 'ਪੈਰਾਂ ਦੀ ਪਰਵਾਜ਼' ਕਾਲੜਾ ਜੀ ਦੀ ਉਹ ਆਤਮ-ਕਥਾ ਹੈ ਜਿਹੜੀ ਉਹਨਾਂ ਦੀ ਕਠਨ ਘਾਲਣਾ, ਭਰਪੂਰ ਜ਼ਿੰਦਗੀ ਦੇ ਹਰ ਦੌਰ ਨੂੰ ਸੱਚਾਈ ਤੇ ਇਮਾਨਦਾਰੀ ਨਾਲ ਪੇਸ਼ ਕਰਦੀ ਹੈ। ਆਤਮ-ਵਿਸ਼ਵਾਸ, ਆਸ਼ਾਵਾਦੀ ਦ੍ਰਿਸ਼ਟੀਕੋਣ, ਚਾਨਣ ਦੀ ਭਾਲ ਅਤੇ ਚਾਨਣ ਵੰਡਣ ਦੀ ਤੀਬਰ-ਇੱਛਾ ਦੇ ਗੁਣ ਇਸ ਸ਼ਖਸ ਨੂੰ ਜੀਵਨ ਦੇ ਘੁੱਪ ਹਨੇਰਿਆਂ ਵਿਚੋਂ ਕੱਢ ਕੇ ਪ੍ਰਕਾਸ਼ ਵਲ ਨਿਰੰਤਰ ਵਧਣ ਦੀ ਸ਼ਕਤੀ ਦੇਂਦੇ ਰਹੇ ਹਨ।

ਇਹ ਜੀਵਨ ਕਹਾਣੀ ਦੇਸ਼ ਵੰਡ ਤੋਂ ਪਹਿਲਾਂ ਦੇ ਉਸ ਇਲਾਕੇ ਤੋਂ ਸ਼ੁਰੂ ਹੁੰਦੀ ਹੈ ਜੋ ਹੁਣ ਪਾਕਿਸਤਾਨ ਦਾ ਹਿੱਸਾ ਹੈ। ਆਪਣੇ ਜੀਵਨ ਦਾ ਪਿਛੋਕੜ ਦਸਦਿਆਂ ਲੇਖਕ ਆਪਣੀ ਜਨਮ-ਭੂਮੀ, ਪਿੰਡ ਬੁੱਚੇਕੀ, ਤਹਿਸੀਲ ਨਨਕਾਣਾ ਸਾਹਿਬ ਜ਼ਿਲ੍ਹਾ ਸ਼ੇਖੂਪੁਰਾ (ਪਾਕਿਸਤਾਨ) ਬਾਰੇ ਅਤੇ ਆਪਣੇ ਵੱਡੇ ਵਡੇਰਿਆਂ ਦੇ ਰਹਿਣ-ਸਹਿਣ, ਧਾਰਮਿਕ ਤੇ ਸਮਾਜਿਕ

ਜੀਵਨ, ਰਸਮਾ ਰਿਵਾਜ, ਖਾਣ-ਪੀਣ, ਧਰਮ-ਨਿਰਪੇਖਤਾ, ਲੋਕ-ਗੀਤ ਜਿਵੇਂ ਕਿ ਢੋਲਾ, ਬਾਲੋ ਮਾਹੀਆ, ਮਿਰਜ਼ੇ ਦੀਆਂ ਸੱਦਾਂ ਆਦਿ ਸਬੰਧੀ ਬੜੀ ਰੌਚਕ ਜਾਣਕਾਰੀ ਦੇਂਦਾ ਹੈ। ਮਿਸਾਲ ਦੇ ਤੌਰ ਤੇ ਉਹ ਉਸ ਇਲਾਕੇ ਦੇ ਹਿੰਦੂ-ਮੁਸਲਮਾਨਾਂ ਵਿਚ ਪਿਆਰ ਦੇ ਰਿਸ਼ਤੇ ਬਾਰੇ ਅਤੇ ਉਥੋਂ ਦੇ ਸਾਂਝੇ ਸਭਿਆਚਾਰ ਬਾਰੇ ਲਿਖਦਾ ਹੈ :-

ਸਾਰੀ ਵਸੋਂ ਜਾਂਗਲੀਆਂ ਦੀ ਸੀ ਜੋ ਮੁਸਲਮਾਨੀ ਧਰਮ ਦੇ ਮੰਨਣ ਵਾਲੇ ਸਨ। ਸੱਚੇ ਸੁੱਚੇ ਇਨਸਾਨ, ਅੰਦਰੋਂ-ਬਾਹਰੋਂ ਇਕ, ਕੱਟੜਤਾ ਤੋਂ ਮੁਕਤ, ਬਚਨ ਦੇ ਸੂਰੇ ਤੇ ਅਮਲ ਦੇ ਪੂਰੇ ਪਰ ਤਬੀਅਤ ਵਜੋਂ ਸਾਦੇ ਅਤੇ ਛੱਲ-ਰਹਿਤ...ਕਦੀ ਕੋਈ ਗਊ ਸੂਰ ਦਾ ਝਗੜਾ ਨਹੀਂ ਸੀ ਸੁਣਿਆ। ਇਹ ਸਭ ਬਾਅਦ ਦੇ ਕਿੱਸੇ ਹਨ। ਸਰਦੇ ਪੁੱਜਦੇ ਲੋਕ ਖੂਹ ਲਵਾਉਂਦੇ ਤੇ ਚਾਹੀ ਖੇਤੀ ਵੀ ਕਰਦੇ। ਆਵਾਜਾਈ ਦਾ ਸਾਧਨ ਟਾਂਗੇ ਸਨ। ਇਲਾਕਾ ਖੁਸ਼ਕ ਸੀ, ਮੀਂਹ ਭੁੱਲੇ ਚੁੱਕੇ ਹੀ ਪੈਂਦਾ ਸੀ...ਜਿੱਥੇ ਕਿਤੇ ਪਾਣੀ ਹੁੰਦਾ ਉੱਥੇ ਨਿੰਮ, ਬੋਹੜ, ਪਿੱਪਲਾਂ ਦੀ ਤ੍ਰਿਵੈਣੀ ਦੀ ਘਣੀ ਛਾਂ ਵੀ ਹੁੰਦੀ। ਖੂਹਾਂ ਦੇ ਇਰਦ ਗਿਰਦ ਤੂਤਾਂ ਦੀਆਂ ਉੱਚੀਆਂ ਲਗਰਾਂ ਛਾਵਾਂ ਦਾ ਆਨੰਦ ਦੇਂਦੀਆਂ। ਅਕਸਰ ਪਿੰਡਾਂ ਦੀ ਪਰ੍ਹੇ ਇਹਨਾਂ ਤ੍ਰਿਵੈਣੀਆਂ ਹੇਠ ਹੀ ਜੁੜਦੀ।"

ਇਸ ਤਰ੍ਹਾਂ ਬੜੇ ਖ਼ੂਬਸੂਰਤ ਸ਼ਬਦਾਂ ਵਿਚ ਉਹ ਆਪਣੇ ਇਲਾਕੇ ਦੇ ਸਭਿਆਚਾਰਕ ਤੇ ਸਾਂਸਕ੍ਰਿਤਕ ਜੀਵਨ ਦਾ ਚਿਤਣ ਕਰਦਾ ਹੈ। ਆਪਣੇ ਬਚਪਨ ਤੋਂ ਲੈ ਕੇ ਲੜਕਪਨ ਤੱਕ ਦੀਆਂ ਸ਼ਰਾਰਤਾਂ ਤੇ ਘਟਨਾਵਾਂ ਮਿਡਲ ਸਕੂਲ ਤਕ ਦੀ ਪੜ੍ਹਾਈ ਦੌਰਾਨ ਸਕੂਲ ਦੇ ਮਾਸਟਰਾਂ ਦਾ ਪਹਿਰਾਵਾ ਤੇ ਹੁਲੀਆ ਉਨ੍ਹਾਂ ਦੇ ਸੁਭਾਅ ਅਤੇ ਪੜ੍ਹਾਣ ਢੰਗ ਬਾਰੇ ਬੜੀ ਰੌਚਕ ਜਾਣਕਾਰੀ ਦਿੱਤੀ ਹੈ।

੧੯੪੭ ਦੀ ਦੇਸ਼-ਵੰਡ ਦਾ ਵਰਣਨ ਲੇਖਕ ਕਰਦਾ ਹੈ:-

"ਸਕੂਲਾਂ ਵਿਚ ੧੯੪੭ ਦੀਆਂ ਗਰਮੀਆਂ ਦੀਆਂ ਛੁੱਟੀਆਂ ਹੋ ਗਈਆਂ। ਸਾਨੂੰ ਪਿਤਾ ਜੀ ਨਾਨਕੇ ਛੱਡ ਆਏ। ਪਾਕਿਸਤਾਨ ਬਣਨ ਦਾ ਐਲਾਨ ਹੋ ਗਿਆ। ਜਿਹੜਾ ਜਿੱਥੇ ਸੀ, ਉੱਥੇ ਹੀ ਟੰਗਿਆ ਗਿਆ। ਸਭ ਨੂੰ ਆਪਣੀ-ਆਪਣੀ ਜਾਨ ਬਚਾਣ ਦੀ ਪੈ ਗਈ...ਲੋਕਾਂ ਨੇ ਗੱਡੇ ਲੱਦ ਲਏ, ਕੀਮਤੀ ਤੇ ਸੋਹਣੇ ਸਮਾਨ ਦੇ। ਮੇਰੇ ਮਾਮਿਆਂ ਨੇ ਵੀ ਇਕ ਗੱਡਾ ਗੁੜ, ਚਾਵਲ, ਆਟੇ ਦਾਲ ਦਾ ਲੱਦ ਲਿਆ।

ਭਾਰਤ ਪਹੁੰਚ ਕੇ ਲੁਧਿਆਣੇ ਆਣ ਡੇਰਾ ਲਾਇਆ। ਕੰਮ ਰੁਜ਼ਗਾਰ ਦੀ ਭਾਲ ਵਿਚ ਨੰਨ੍ਹਾ ਤੇ ਮਾਸੂਮ ਕਰਤਾਰ ਸਿੰਘ ਦਰ ਦਰ ਦੀਆਂ ਠੋਕਰ ਖਾਣ ਲੱਗਾ। ਉਸਨੇ ਆਪਣੇ ਤੇ ਆਪਣੇ ਪਰਿਵਾਰ ਦੇ ਜੀਵਨ-ਨਿਰਬਾਹ ਲਈ ਕਈ ਧੰਧੇ ਕੀਤੇ। ਚਾਹ ਦੀ ਰੇੜ੍ਹੀ ਲਾਈ, ਹਲਵਾਈ ਦਾ ਕੰਮ ਕੀਤਾ, ਰੇੜ੍ਹੀ ਉੱਤੇ ਹੋ ਕੇ ਦੇ ਕੇ ਸੌਦਾ ਵੇਚਿਆ, ਹੌਜ਼ਰੀ ਵਿਚ ਜੁਰਾਬਾਂ ਬੁਣੀਆਂ। ਪੜ੍ਹਨ ਦਾ ਬੇਹੱਦ ਸ਼ੌਕ ਸੀ ਜਿਸ ਲਈ ਦਿਨ ਵੇਲੇ ਮਿਹਨਤ ਮੁਸ਼ੱਕਤ ਕਰਨੀ ਤੇ ਰਾਤ ਨੂੰ ਸੜਕ-ਕਿਨਾਰੇ ਬਿਜਲੀ ਦੇ ਖੰਭੇ ਦੀ ਰੋਸ਼ਨੀ ਵਿਚ ਪੜ੍ਹਾਈ ਕਰਨੀ। ਉਸਨੇ ਕਿਸੇ ਕੰਮ ਨੂੰ ਨਿਗੂਣਾ ਨਹੀਂ ਸਮਝਿਆ। ਅਸਲੀ ਅਰਥਾਂ ਵਿਚ ਉਸਨੇ ਦਸਾਂ ਨਹੁੰਆਂ ਦੀ ਕਿਰਤ ਕਮਾਈ ਕੀਤੀ।

ਉਚੇਰੀ ਵਿਦਿਆ ਹਾਸਿਲ ਕਰਨ ਲਈ ਉਸਨੇ ਪ੍ਰਾਈਵੇਟ ਇਮਤਿਹਾਨ ਦਿੱਤੇ, ਗਿਆਨੀ ਵਿਚੋਂ ਫਸਟ ਆਇਆ। ਐਮ. ਏ. ਪੰਜਾਬੀ ਵਿਚੋਂ ਪੰਜਾਬ ਵਿਚੋਂ ਦੂਸਰੀ ਪੋਜ਼ੀਸ਼ਨ ਹਾਸਲ ਕੀਤੀ। ਸਕੂਲ ਵਿਚ ਨੌਕਰੀ ਕੀਤੀ, ਗਿਆਨੀ ਕਾਲਜ ਖੋਲ੍ਹਿਆ, ਚੁੰਗੀ ਤੇ ਮੁਹੱਰਰੀ ਕੀਤੀ। ਫਿਰ ਸਕੂਲ ਤੋਂ ਆਪਣਾ ਕੈਰੀਅਰ ਸ਼ੁਰੂ ਕਰਕੇ ਲਗਨ, ਮਿਹਨਤ ਤੇ ਯੋਗਤਾ ਸਦਕਾ ਪੰਜਾਬ ਦੇ ਸਿੱਖਿਆ ਵਿਭਾਗ ਵਿਚ ਡਿਪਟੀ ਡਾਇਰੈਕਟਰ ਦੀ ਉੱਚੀ ਪਦਵੀ ਤੱਕ ਪਹੁੰਚਿਆ।

ਇਸ ਸਾਰੇ ਸਮੇਂ ਦੌਰਾਨ ਉਹ ਸਾਹਿੱਤ ਨਾਲ ਵੀ ਜੁੜਿਆ ਰਿਹਾ ਤੇ ਸਾਹਿਤਕਾਰਾਂ ਨਾਲ ਵੀ, ਕਵਿਤਾਵਾਂ ਵੀ ਲਿਖਦਾ ਰਿਹਾ ਤੇ ਗ਼ਜ਼ਲਾਂ, ਗੀਤ ਤੇ ਰੁਬਾਈਆਂ ਵੀ।

ਉਸਦੇ ਹੋਣਹਾਰ ਦੋਹਾਂ ਬੇਟਿਆਂ ਨੇ ਉੱਚੀ ਵਿਦਿਆ ਹਾਸਿਲ ਕੀਤੀ ਤੇ ਉਹ ਦੋਵੇਂ ਆਪੋ ਆਪਣੇ ਪਰਿਵਾਰਾਂ ਨਾਲ ਆਸਟ੍ਰੇਲੀਆ ਵਿਚ ਉੱਚੀਆਂ ਪਦਵੀਆਂ ਤੇ ਬਿਰਾਜਮਾਨ ਹਨ।

ਕਾਲੜਾ ਜੀ ਨੇ ਆਸਟ੍ਰੇਲੀਆ ਦੇ ਜੀਵਨ ਦਾ ਵੀ ਆਨੰਦ ਮਾਣਿਆ ਹੈ। ਆਪਣੇ ਬੱਚਿਆਂ ਕੋਲ ਜਾ ਕੇ ਉੱਥੋਂ ਦੇ ਵੱਖ-ਵੱਖ ਸ਼ਹਿਰਾਂ ਜਿਵੇਂ ਕਿ ਮੈਲਬਾਰਨ, ਸਿਡਨੀ ਤੇ ਕਿਆਮਾ ਆਦਿ ਦੇ ਸੁੰਦਰ ਨਜ਼ਾਰਿਆਂ ਨੂੰ ਮਾਣਿਆ ਤੇ ਇਹਨਾਂ ਸਭਨਾ ਦਾ ਇਸ ਸ੍ਵੈ-ਜੀਵਨੀ ਵਿਚ ਭਰਪੂਰ ਵੇਰਵਾ ਦਿੱਤਾ ਹੈ।

'ਪੈਰਾਂ ਦੀ ਪਰਵਾਜ਼' ਇਕ ਸਫਲ ਸ੍ਵੈ-ਜੀਵਨੀ ਹੈ ਅਤੇ ਪੰਜਾਬੀ ਸ੍ਵੈ-ਜੀਵਨੀ ਸਾਹਿਤ ਵਿਚ ਇਸਦਾ ਨਵੇਕਲਾ ਤੇ ਮਹੱਤਵਪੂਰਣ ਸਥਾਨ ਹੈ।

*—ਡਾ ਕਰਤਾਰ ਸਿੰਘ ਸੂਰੀ*

*ਮੋ-੦੯੮੮੮-੦੧੦੧੧*

# ਖ਼ਬਰਨਾਮਾ

## ਜਲੰਧਰ ਵਿਚ ਪ੍ਰਕਾਸ਼ ਪੁਰਬ

ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ਮਿਤੀ ੪-੫ ਫਰਵਰੀ ਨੂੰ ਗੁਰਦੁਆਰਾ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਲਾਡੋਵਾਲੀ ਰੋਡ, ਜਲੰਧਰ ਵਿਚ ਪੂਰਨ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਗਿਆ।

ਖੁਸ਼ਬੋਦਾਰ ਫੁੱਲਾਂ ਅਤੇ ਰੰਗਦਾਰ ਲਾਈਟਾਂ ਨਾਲ ਸਜੇ ਹਾਲ ਵਿਚ ਦੀਵਾਨ ਦੀ ਸ਼ੁਰੂਆਤ ਸਨਿਚਰਵਾਰ ਸ਼ਾਮ ੭ ਵਜੇ ਨਾਮ ਸਿਮਰਨ ਨਾਲ ਹੋਈ। ਉਪਰੰਤ ਆਕਾਸ਼ਬਾਣੀ ਜਲੰਧਰ ਦੇ ਰੂਪਕ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਇਤਿਹਾਸ ਅਤੇ ਨਾਮਧਾਰੀ-ਕੂਕਾ ਮੂਵਮੈਂਟ ਦਾ ਆਜ਼ਾਦੀ ਸੰਗਰਾਮ ਵਿਚ ਯੋਗਦਾਨ ਵਾਰਤਾ ਸੁਣਾਈ ਗਈ। ਸੰਤ ਸੰਤੋਖ ਸਿੰਘ ਤਾਰ ਸ਼ਹਿਨਾਈ ਦੇ ਸ਼ਬਦ ਗਾਇਣ ਬਾਦ, ਸੰਤ ਬਲਬੀਰ ਸਿੰਘ ਮੌਜੀ ਜੀ ਦਾ ਦਿਲਰੁਬਾ ਸਾਜ਼ ਨਾਲ ਨਿਰਧਾਰਤ ਰਾਗਾਂ ਵਿਚ ਕੀਰਤਨ ਉਪਰੰਤ ਸੰਤ ਸੁਰਿੰਦਰ ਸਿੰਘ ਛਿੰਦਾ ਨੇ ਜਲੰਧਰ ਦੇ ਵਿਦਿਅਕ ਜੱਥੇ ਦੇ ਨੌਜਵਾਨਾਂ ਨਾਲ ਹੱਲੇ ਦਾ ਦੀਵਾਨ ਸਜਾਇਆ। ਅਰਦਾਸ ਉਪਰੰਤ ਗੁਰੂ ਕੇ ਲੰਗਰ ਨਾਲ ਸ਼ਾਮ ਦੇ ਦੀਵਾਨ ਦਾ ਭੋਗ ਪਿਆ।

ਐਤਵਾਰ ੫ ਫਰਵਰੀ ਅੰਮ੍ਰਿਤ ਵੇਲੇ ਦੀ ਠੰਡ ਅਤੇ ਬੂੰਦਾਬਾਦੀ ਵਿਚ ਆਸਾ ਦੀ ਵਾਰ ਦਾ ਰਸ ਭਿੰਨਾ ਕੀਰਤਨ ਸੰਤ ਬਲਬੀਰ ਸਿੰਘ ਰਾਗੀ ਹੋਰਾਂ ਆਰੰਭ ਕਰ ਦਿੱਤਾ। ਇਹਨਾਂ ਨਾਲ ਸੰਤ ਸੰਤੋਖ ਸਿੰਘ ਤਾਰ ਸ਼ਹਿਨਾਈ, ਸੰਤ ਮਨਸਾ ਸਿੰਘ ਤਬਲਾ, ਸੁਰਿੰਦਰ ਸਿੰਘ, ਗੁਰਮੀਤ ਸਿੰਘ, ਬਲਵਿੰਦਰ ਸਿੰਘ, ਗੁਰਬਚਨ ਸਿੰਘ, ਤਰਲੋਕ ਸਿੰਘ ਸੋਧੀ, ਆਗਿਆ ਸਿੰਘ ਅਤੇ ਹੋਰ ਸਿੰਘਾਂ ਨੇ ਸਾਥ ਦਿੱਤਾ। ਅਨਿਕ ਭਾਂਤੀ ਰਾਗ ਗੀਤਾਂ ਅਤੇ ਬੰਦਸ਼ਾਂ ਅਤੇ ਬਸੰਤ ਰਾਗ ਦੇ ਗਾਇਣ ਨਾਲ ਅੰਮ੍ਰਿਤ ਕੀਰਤਨ ਸੰਪਨ ਹੋਇਆ। ੧੨ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗਾਂ ਨਾਲ ਅਰਦਾਸ ਬਾਦ ਲੰਗਰ ਚਲਿਆ। ਲੰਗਰ ਵਿਸ਼ਰਾਮ ਦੇ ਨਾਲ ਹੀ ਲੰਮਾ ਸਿਲਸਲੇਵਾਰ ਤੀਸਰਾ ਦੀਵਾਨ ਆਰੰਭ ਹੋ ਗਿਆ। ਬੀਬੀ ਸਤਨਾਮ ਕੌਰ, ਸੰਤ ਸੰਤੋਖ ਸਿੰਘ, ਸੰਤ ਬਲਬੀਰ ਸਿੰਘ ਮੌਜੀ ਦੇ ਨਿਰਧਾਰਤ ਰਾਗਾਂ ਵਿਚ ਕੀਰਤਨ ਬਾਦ ਹੱਲੇ ਦੇ ਦੀਵਾਨਾਂ ਦਾ ਭਰਪੂਰ ਸਿਲਸਿਲਾ ਸ਼ੁਰੂ ਹੋਇਆ। ਸੰਤ ਸੁਰਿੰਦਰ ਸਿੰਘ ਛਿੰਦਾ ਅਤੇ ਨਾਮਧਾਰੀ ਵਿਦਿਅਕ ਜਥਾ ਜਲੰਧਰ ਦੇ ਗੜਗਜ ਦੀਵਾਨ ਬਾਦ ਸੰਤ ਦਵਿੰਦਰ ਸਿੰਘ ਫਗਵਾੜਾ, ਸ਼ਾਮ ਸਿੰਘ ਮੁਠੱਡਾ ਦੀ ਜਥੇਦਾਰੀ ਵਿਚ ਨੌਜਵਾਨਾਂ ਦੇ ਜੱਥੇ ਨੇ ਹੱਲੇ ਦੇ ਦੀਵਾਨ ਦਾ ਰੰਗ ਬੰਨਿਆ, ਇਹਨਾਂ ਦੇ ਨਾਲ ਹੀ ਜਲੰਧਰ ਦੇ ਨੌਜਵਾਨ ਵੀ ਸ਼ਾਮਲ ਹੋ ਗਏ। ਭਰਪੂਰ ਵਜਦੀਆਂ ਦੋ ਢੋਲਕਾਂ ਛੈਣਿਆਂ, ਖੜਤਾਲਾਂ ਨਾਲ ਮਸਤੀ ਅਤੇ ਮਸਤਾਨਿਆਂ ਦੀ ਸੰਗਤ ਵਿਚ ਇਹ ਦੀਵਾਨ ਮੰਤਰ ਮੁਗਧ ਕਰ ਗਿਆ।

ਹੱਲੇ ਦੇ ਦੀਵਾਨ ਬਾਦ ਪ੍ਰਸਿੱਧ ਲੇਖਕ, ਬੁਲਾਰੇ ਅਤੇ ਸਤਿਜੁਗ ਦੇ ਸੰਪਾਦਕ ਪ੍ਰੋ. ਤਾਰਾ ਸਿੰਘ ਅਨਜਾਣ ਜੀ ਨੇ ਆਪਣੇ ਭਾਵਪੂਰਕ ਵਖਿਆਨ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਇਤਿਹਾਸ ਅਤੇ ਨਾਮਧਾਰੀ ਅੰਦੋਲਨ ਦੇ ਕਈ ਵੇਰਵੇ ਦਸੇ ਕਈ ਭੇਦ ਅਤੇ ਘੁੰਡੀਆਂ ਖੋਹਲੀਆਂ। ਅਨਜਾਣ ਸਾਹਿਬ ਦੇ ਭਾਸ਼ਨ ਸਮੇਂ ਮੁਕੰਮਲ ਖਾਮੋਸ਼ੀ ਛਾ ਗਈ। ਇਹਨਾਂ ਤੋਂ ਬਾਦ ਦੋ ਪ੍ਰਸਿੱਧ ਕਵੀਆਂ ਫਕੀਰ ਚੰਦ ਤੁਲੀ ਅਤੇ ਚਰਨ ਸੀਚੇਵਾਲਵੀ ਹੋਰਾਂ ਨੇ ਆਪਣੀਆਂ ਕਵਿਤਾਵਾਂ ਨਾਲ ਰੰਗ ਬੰਨਿਆ। ਇਸੇ ਸਮੇਂ ਹੀ ਚਰਨ ਸੀਚੇਵਾਲਵੀ ਦੀ ਬਚਿਆਂ ਵਾਸਤੇ ਕਾਵਿ ਪੁਸਤਕ 'ਇਕ ਮੈਨੂੰ ਲੈ ਦਿਓ ਸਾਰੰਗੀ' ਅਨਜਾਣ ਜੀ ਨੇ ਰਿਲੀਜ਼ ਕੀਤੀ। ਕਾਕਾ ਰਤਨ ਸਿੰਘ ਅਤੇ ਇਕ ਬਚੀ ਬੀਬੀ ਦੇ ਸ਼ਬਦ ਗਾਇਨ ਬਾਦ ਸ. ਹਰਬੰਸ ਸਿੰਘ ਕਲਸੀ ਹੋਰਾਂ ਇਕਤਾਰੇ ਤੇ ਗੀਤ ਗਾਇਆ ਅਤੇ ਇਤਿਹਾਸ ਬਾਰੇ ਸ਼ਰਧਾਪੂਰਬਕ ਵਿਆਖਿਆ ਕੀਤੀ। ਸੰਤ ਕੂਬਲ ਸਿੰਘ ਜੀ ਨੇ ਵੈਰਾਗਮਈ ਧਾਰਨਾਂ ਪੜੀਆਂ। ਸੰਤ ਸੁਰਜੀਤ ਸਿੰਘ ਪ੍ਰਧਾਨ ਨੇ ਵੀ ਆਪਣੇ ਵਿਚਾਰ ਰਖੇ। ਅੰਤ ਵਿਚ ਸੰਤ ਜਗਦੀਸ਼ ਸਿੰਘ ਵਰਿਆਮ ਨੇ ਸਭ ਆਏ ਕਲਾਕਾਰਾਂ ਕੀਰਤਨਕਾਰਾਂ, ਕਵੀਆਂ ਅਤੇ ਸੇਵਾਦਾਰਾਂ ਦਾ ਧੰਨਵਾਦ ਕੀਤਾ ਅਤੇ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਸਾਡੀਆਂ ਤਰੁਟੀਆਂ ਨੂੰ ਨਜ਼ਰ ਅੰਦਾਜ਼ ਕਰ ਕੇ ਖਿਮਾ ਅਤੇ ਦਰਸ਼ਨਾਂ ਦੀ ਦਾਤ ਬਖਸ਼ੋ। ਲੰਗਰ ਸਾਰਾ ਦਿਨ ਗੁਰੂ ਕਾ ਅਤੁਟ ਚਲਦਾ ਰਿਹਾ...।

## ਪੁਸਤਕ 'ਚਰਨ ਚਲਉ ਮਾਰਗਿ ਗੋਬਿੰਦ' ਦਾ ਲੋਕ-ਅਰਪਨ ਸਮਾਰੋਹ

ਜਲੰਧਰ-ਪਿਛਲੇ ਦਿਨੀਂ ਪੰਜਾਬੀ ਲਿਖਾਰੀ ਸਭਾ ਜਲੰਧਰ ਅਤੇ ਪੰਜਾਬੀ ਲੇਖਕ ਸਭਾ ਜਲੰਧਰ ਦੇ ਪ੍ਰਬੰਧ ਅਧੀਨ ਸੁਆਮੀ ਸੰਤਦਾਸ ਪਬਲਿਕ ਸਕੂਲ ਜੇ. ਪੀ. ਨਗਰ ਜਲੰਧਰ ਵਿਚ ਹੋਏ ਇਕ ਪ੍ਰਭਾਵਸ਼ਾਲੀ ਸਮਾਗਮ ਵਿਚ ਉੱਘੇ ਇਤਿਹਾਸ ਲੇਖਕ ਨਰਿੰਜਨ ਸਿੰਘ ਸਾਥੀ ਦੀ ਪੁਸਤਕ 'ਚਰਨ ਚਲਉ ਮਾਰਗਿ ਗੋਬਿੰਦ' ਲੋਕ-ਅਰਪਨ ਕੀਤੀ ਗਈ। ਪੁਸਤਕ ਲੋਕ ਅਰਪਨ ਸਮਾਗਮ ਦੀ ਪ੍ਰਧਾਨਗੀ ਮਹਾਂ ਮੰਡਲੇਸ਼ਵਰ ਸੰਤ ਸ਼ਾਂਤਾਨੰਦ ਜੀ ਨੇ ਕੀਤੀ। ਡਾ. ਇਕਬਾਲ ਸਿੰਘ ਉਪ ਰਾਜਪਾਲ ਪੁਡੂਚਰੀ ਇਸ ਸਮਾਗਮ ਦੇ ਮੁੱਖ ਮਹਿਮਾਨ ਸਨ।

ਪੁਸਤਕ ਰਿਲੀਜ਼ ਦੀ ਰਸਮ ਉਪ ਰਾਜਪਾਲ ਜੀ ਨੇ ਆਪਣੇ ਸ਼ੁੱਭ ਕਰ-ਕਮਲਾਂ ਦੁਆਰਾ ਕੀਤੀ। ਪ੍ਰਧਾਨਗੀ ਮੰਡਲ ਵਿਚ ਸ. ਬਿਸ਼ਪਾਲ ਸਿੰਘ ਪਾਲ ਅਤੇ ਪੁਸਤਕ ਦੇ ਲੇਖਕ ਸ. ਨਰਿੰਜਨ ਸਿੰਘ ਸਾਥੀ ਵੀ ਸ਼ਾਮਲ ਸਨ। ਮੰਚ ਸੰਚਾਲਨ ਦੀ ਸੇਵਾ ਸ. ਬੇਅੰਤ ਸਿੰਘ ਸਰਹੱਦੀ ਨੇ ਸੁਚੱਜੇ ਢੰਗ ਨਾਲ ਨਿਭਾਈ। ਪੰਜਾਬੀ ਲੇਖਕ ਸਭਾ ਜਲੰਧਰ ਦੇ ਪ੍ਰਧਾਨ ਸ. ਜਗਦੀਸ਼ ਸਿੰਘ ਵਰਿਆਮ ਸਿਹਤ ਅੱਛੀ ਨਾ ਹੋਣ ਕਾਰਨ ਇਸ ਸਮਾਗਮ ਵਿਚ ਹਾਜ਼ਰ ਨਹੀਂ ਹੋ ਸਕੇ। ਸਮਾਗਮ ਵਿਚ ਲੇਖਕ, ਪੱਤਰਕਾਰ ਅਤੇ ਸ਼ਹਿਰ ਦੇ ਪਤਵੰਤੇ ਸੱਜਣ ਹਾਜ਼ਰ ਸਨ।

ਪੁਸਤਕ ਰਿਲੀਜ਼ ਕਰਦਿਆਂ ਸ. ਇਕਬਾਲ ਸਿੰਘ ਨੇ ਨਰਿੰਜਨ ਸਿੰਘ ਸਾਥੀ ਨੂੰ ਵਧਾਈ ਦਿੱਤੀ। ਉਨ੍ਹਾਂ ਕਿਹਾ ਕਿ ਇਸ ਪੁਸਤਕ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਛੱਡਣ ਤੋਂ ਲੈ ਕੇ ਸ੍ਰੀ ਹਜ਼ੂਰ ਸਾਹਿਬ ਤੱਕ ਗੁਰੂ ਜੀ ਦੇ ਸਫ਼ਰਾਂ ਦੀ ਬੜੀ ਨਿਵੇਕਲੀ ਜਾਣਕਾਰੀ ਦਿੱਤੀ ਗਈ ਹੈ। ਸਾਥੀ ਜੀ ਦੀ ਖੋਜ ਬਹੁਤ ਵਡਮੁੱਲੀ ਅਤੇ ਸ਼ਲਾਘਾਯੋਗ ਹੈ। ਪੁਸਤਕ ਬਾਰੇ ਬੋਲਦਿਆਂ ਰੋਜ਼ਾਨਾ ਅਜੀਤ ਦੇ ਸਹਾਇਕ ਸੰਪਾਦਕ ਸ੍ਰੀ ਸਤਨਾਮ ਸਿੰਘ ਮਾਣਕ ਨੇ ਆਖਿਆ ਕਿ ਸਾਥੀ ਜੀ ਨੇ ਲੰਮੇ ਸਮੇਂ ਤੱਕ 'ਅਜੀਤ' ਵਿਚ ਕੰਮ ਕੀਤਾ। ਉਹ ਹਰ ਕੰਮ ਨੂੰ ਬੜੀ ਗੰਭੀਰਤਾ ਅਤੇ ਮਿਹਨਤ ਨਾਲ ਕਰਦੇ ਹਨ। 'ਚਰਨ ਚਲਉ ਮਾਰਗਿ ਗੋਬਿੰਦ' ਲਗਾਤਾਰ ਸਾਢੇ ਅੱਠ ਸਾਲ ਅਜੀਤ ਵਿਚ ਛਪਦੀ ਰਹੀ ਹੈ। ਇੰਨੇ ਲੰਮੇ ਸਮੇਂ ਤੱਕ ਇਕ ਲੜੀਵਾਰ ਦਾ 'ਅਜੀਤ' ਵਿਚ ਛਪਣਾ ਇਕ ਰਿਕਾਰਡ ਹੈ। ਸਾਥੀ ਦੀ ਤੋਂ ਇਹ ਪੁਸਤਕ ਲਿਖਵਾਉਣ ਦਾ ਵਿਚਾਰ ਰੋਜ਼ਾਨਾ 'ਅਜੀਤ' ਦੇ ਮੁੱਖ ਸੰਪਾਦਕ ਸ. ਬਰਜਿੰਦਰ ਸਿੰਘ ਹਮਦਰਦ ਦਾ ਸੀ। ਸਾਥੀ ਜੀ ਨੇ ਗੁਰੂ ਸਾਹਿਬ ਦੇ ਰਾਹਾਂ 'ਤੇ ਸਫ਼ਰ ਕਰ ਕੇ ਇਸ ਪੁਸਤਕ ਨੂੰ ਬੜੀ ਖੋਜ ਤੇ ਗੰਭੀਰਤਾ ਨਾਲ ਲਿਖਿਆ। ਪ੍ਰੋ. ਪਿਆਰਾ ਸਿੰਘ ਭੋਗਲ ਨੇ ਵੀ 'ਚਰਨ ਚਲਉ ਮਾਰਗਿ ਗੋਬਿੰਦ' ਪ੍ਰਕਾਸ਼ਿਤ ਹੋਣ 'ਤੇ ਸਾਥੀ ਜੀ ਨੂੰ ਵਧਾਈ ਦਿੰਦਿਆਂ ਆਖਿਆ ਕਿ ਦਸਮ ਪਾਤਸ਼ਾਹ ਦੇ ਅਨੰਦਪੁਰ ਤੋਂ ਸ੍ਰੀ ਹਜ਼ੂਰ ਸਾਹਿਬ ਨੰਦੇੜ ਤੱਕ ਦੇ ਲੰਬੇ ਸਫ਼ਰ ਬਾਰੇ ਇਹ ਪੁਸਤਕ ਬਹੁਤ ਨਵੀਨ ਤੇ ਵਿਲੱਖਣ ਜਾਣਕਾਰੀ ਮੁਹੱਈਆ ਕਰਦੀ ਹੈ। ਇਤਿਹਾਸ ਦੀਆਂ ਕਈ ਗਲਤੀਆਂ ਨੂੰ ਵੀ ਸੋਧਦੀ ਹੈ। ਇਸ ਪੁਸਤਕ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਸਤਾਰ੍ਹਵੀਂ ਸਦੀ ਦੇ ਪੰਜਾਬ ਦੇ ਸਮਾਜਕ ਅਤੇ ਸਭਿਆਚਾਰਕ ਦ੍ਰਿਸ਼ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ। ਖਾਸ ਕਰਕੇ ਮਾਲਵਾ ਖੇਤਰ ਦੇ ਲੋਕਾਂ ਦੇ ਰਹਿਣ-ਸਹਿਣ ਤੇ ਖਾਣ-ਪੀਣ ਦੇ ਹਾਲਾਤ ਬੇਹੱਦ ਯਥਾਰਥਕ ਰੂਪ ਵਿਚ ਲਿਖੇ ਗਏ ਹਨ। ਭੋਗਲ ਜੀ ਨੇ ਕਿਹਾ ਕਿ ਇਹ ਪੁਸਤਕ ਹਰ ਪੰਜਾਬੀ ਨੂੰ ਪੜ੍ਹਨੀ ਚਾਹੀਦੀ ਹੈ ਅਤੇ ਗੁਰਦੁਆਰਾ ਸਾਹਿਬਾਨ ਨੂੰ ਇਸਦੀਆਂ ਪੰਜ ਪੰਜ ਕਾਪੀਆਂ ਆਪਣੀ ਲਾਇਬ੍ਰੇਰੀ ਵਿਚ ਰੱਖਣੀਆਂ ਚਾਹੀਦੀਆਂ ਹਨ। ਸਮਾਗਮ ਦੇ ਅਰੰਭ ਵਿਚ ਸ. ਬਿਸ਼ਪਾਲ ਸਿੰਘ ਪਾਲ ਨੇ ਸਮਾਗਮ ਦੇ ਮੁੱਖ ਮਹਿਮਾਨ ਡਾ. ਇਕਬਾਲ ਸਿੰਘ ਗਵਰਨਰ ਪੁਡੂਚਰੀ ਦੇ ਜੀਵਨ ਤੇ ਪ੍ਰਾਪਤੀਆਂ ਬਾਰੇ ਜਾਣ-ਪਛਾਣ ਕਰਾਈ। ਪੰਜਾਬ ਜਾਗ੍ਰਿਤੀ ਮੰਚ ਦੇ ਸਕੱਤਰ ਸ੍ਰੀ ਦੀਪਕ ਬਾਲੀ ਨੇ ਸਮੂਹ ਸਤਿਕਾਰਯੋਗ ਸਰੋਤਿਆਂ ਨੂੰ ਜੀ ਆਇਆ ਆਖਿਆ। ਉਚ ਪੁਲੀਸ ਅਧਿਕਾਰੀ ਅਤੇ ਸਿੱਖ ਵਿਦਵਾਨ ਸ. ਇਕਬਾਲ ਸਿੰਘ ਆਈ. ਪੀ. ਐਸ. ਨੇ ਵੀ ਸਾਥੀ ਜੀ ਦੀ ਇਤਿਹਾਸਕ ਦ੍ਰਿਸ਼ਟੀ ਅਤੇ ਮਿਹਨਤ ਦੀ ਪ੍ਰਸੰਸਾ ਕਰਦਿਆਂ 'ਚਰਨ ਚਲਉ ਮਾਰਗਿ ਗੋਬਿੰਦ' ਛਪਣ 'ਤੇ ਵਧਾਈ ਦਿੱਤੀ। ਰੋਜ਼ਾਨਾ 'ਅੱਜ ਦੀ ਆਵਾਜ਼' ਦੇ ਸੰਪਾਦਕ ਸ. ਬਲਜੀਤ ਸਿੰਘ ਬਰਾੜ, ਟੈਲੀਵਿਜ਼ਨ ਅਧਿਕਾਰੀ ਸ. ਤੀਰਥ ਸਿੰਘ ਢਿੱਲੋਂ ਅਤੇ ਸ. ਬੇਅੰਤ ਸਿੰਘ ਸਰਹੱਦੀ ਨੇ ਵੀ ਪੁਸਤਕ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ। ਸਾਥੀ ਜੀ ਨੇ ਸਮੂਹ ਸਰੋਤਿਆਂ ਦਾ ਅਤੇ ਖਾਸ ਕਰ ਕੇ ਪੰਜਾਬੀ ਲੇਖਕ ਸਭਾ ਜਲੰਧਰ ਦੇ ਪ੍ਰਧਾਨ ਸ. ਜਗਦੀਸ਼ ਸਿੰਘ ਵਰਿਆਮ ਅਤੇ ਪੰਜਾਬੀ ਲਿਖਾਰੀ ਸਭਾ ਜਲੰਧਰ ਦੇ ਪ੍ਰਧਾਨ ਸ. ਬੇਅੰਤ ਸਿੰਘ ਸਰਹੱਦੀ ਦਾ ਧੰਨਵਾਦ ਕੀਤਾ। ਉਨ੍ਹਾਂ ਨੇ ਉਪ ਰਾਜਪਾਲ ਡਾ. ਇਕਬਾਲ ਸਿੰਘ ਅਤੇ ਮਹਾਂਮੰਡਲੇਸ਼ਵਰ ਸੁਆਮੀ ਸ਼ਾਂਤਾਨੰਦ ਜੀ ਪ੍ਰਤੀ ਵੀ ਆਪਣੀ ਕ੍ਰਿਤੱਗਤਾ ਪ੍ਰਗਟ ਕੀਤੀ ਜਿਨ੍ਹਾਂ ਨੇ ਆਪਣੀ ਹਾਜ਼ਰੀ ਨਾਲ ਸਮਾਗਮ ਦੀ ਸ਼ੋਭਾ ਨੂੰ ਦੋਬਾਲਾ ਕੀਤਾ। ਲੋਕ ਅਰਪਨ ਸਮਾਰੋਹ ਵਿਚ ਪੁਸਤਕ ਦੇ ਪ੍ਰਕਾਸ਼ਕ ਸ. ਗੁਰਮੰਨਤ ਸਿੰਘ (ਲਾਹੌਰ ਬੁਕ ਸ਼ਾਪ) ਲੁਧਿਆਣਾ ਤੋਂ ਉਚੇਚੇ ਤੌਰ 'ਤੇ ਸ਼ਾਮਲ ਹੋਏ। ਪ੍ਰਤਿਸ਼ਟ ਹਾਜ਼ਰੀਨ ਵਿਚ ਸ. ਮੋਹਨ ਸਿੰਘ ਸਹਿਗਲ, ਪ੍ਰਸਿੱਧ ਕਥਾਵਾਚਕ ਗਿ. ਅਜੀਤ ਸਿੰਘ ਰਤਨ, ਸ. ਉਜਾਗਰ ਸਿੰਘ ਕਾਨਪੁਰੀ, ਬੀਬੀ ਜਗਦੀਸ਼ ਕੌਰ ਵਾਡੀਆ, ਬੀਬੀ ਆਦਰਸ਼ ਕੌਰ ਸੀ. ਈ. ਓ (ਰਿਟਾ.) ਸ. ਪਰਮਜੀਤ ਸਿੰਘ ਫਗਵਾੜਾ, ਬੀਬੀ ਗੁਰਬਚਨ ਕੌਰ ਦੂਆ, ਨਰਿੰਦਰ ਕੌਰ ਕੋਹਲੀ, ਰੇਨੂ ਨਈਅਰ, ਸ. ਦਲਜੀਤ ਸਿੰਘ ਬੇਦੀ, ਸ. ਕਰਮਜੀਤ ਸਿੰਘ ਨੂਰ, ਸ੍ਰੀ ਸਤਨਾਮ ਚਾਨਾ, ਰਾਜਿੰਦਰ ਪ੍ਰਦੇਸੀ, ਨਰਿੰਦਰ ਮਾਨਵ, ਪ੍ਰੋ. ਗੋਪਾਲ ਸਿੰਘ ਬੁੱਟਰ, ਸ. ਬਲਦੇਵ ਸਿੰਘ ਬੱਲ, ਮਹਿੰਦਰ ਸਿੰਘ ਜਸਵਾਲ, ਸ. ਪੂਰਨ ਸਿੰਘ, ਪ੍ਰੋ. ਜਿੰਦਰ ਸਿੰਘ, ਬੀਬੀ ਅਮਰਜੀਤ ਕੌਰ ਭਾਸ਼ਾ ਅਫਸਰ ਹੁਸ਼ਿਆਰਪੁਰ, ਆਰਟਿਸਟ ਸ. ਗੁਰਦੀਸ਼ ਸਿੰਘ, ਸ. ਜਰਨੈਲ ਸਿੰਘ ਗੁਰਜੈਪਾਲ ਨਗਰ, ਸ. ਸੁਰਿੰਦਰ ਸਿੰਘ ਗੁਰੂਨਗਰ, ਸ. ਪ੍ਰਿਤਪਾਲ ਸਿੰਘ ਪੱਤਰਕਾਰ ਅਜੀਤ, ਸ. ਲਖਵੀਰ ਸਿੰਘ ਖਾਲਸਾ ਟਾਂਡਾ, ਸ੍ਰੀ ਚਰਨ ਸੀਚੇਵਾਲਵੀ, ਪ੍ਰੋ. ਉਮਿੰਦਰ ਜੌਹਲ ਅਤੇ ਸ੍ਰੀ ਰਾਮਆਸਰਾ ਸ਼ੀਂਹਮਾਰ ਕਹਾਣੀਕਾਰ ਆਦਿ ਸੱਜਣ ਸ਼ਸ਼ੋਭਤ ਸਨ।

## ਸਰਦਾਰਾ ਸਿੰਘ ਨਾਮਧਾਰੀ, ਭਾਰਤੀ ਹਾਕੀ ਟੀਮ ਦਾ ਉਪ ਕਪਤਾਨ

੧੫ ਤੋਂ ੨੬ ਫਰਵਰੀ ੨੦੧੨ ਤੱਕ ਦਿੱਲੀ ਦੇ ਮੇਜਰ ਧਿਆਨ ਚੰਦ ਸਟੇਡੀਅਮ ਵਿਚ ਹੋਣ ਵਾਲੇ ਓਲੰਪਿਕ ਕੁਆਲੀਫਾਈਂਗ ਹਾਕੀ ਟੂਰਨਾਮੈਂਟ ਵਿਚ ਭਾਰਤ, ਸਿੰਘਾਪੁਰ, ਇਟਲੀ, ਫਰਾਂਸ, ਕਨੇਡਾ, ਪੋਲੈਂਡ ਦਰਮਿਆਨ ਮੈਚ ਹੋ ਰਹੇ ਹਨ। ਇਸ ਟੂਰਨਾਮੈਂਟ ਵਿਚ ਉਤਮ ਟੀਮ ਲੰਡਨ ਵਿਚ ਹੋਣ ਵਾਲੀਆਂ ਓਲੰਪਿਕ ਖੇਡਾਂ ਵਿਚ ਹਿੱਸਾ ਲੈ ਸਕੇਗੀ।

ਓਲੰਪਿਕ ਕਵਾਲੀਫਾਇੰਗ ਹਾਕੀ ਟੂਰਨਾਮੈਂਟ ਵਾਸਤੇ ਭਾਰਤੀ ਹਾਕੀ ਟੀਮ ਦੇ ਗੋਲਕੀਪਰ ਭਾਰਤ ਛੇਤਰੀ ਨੂੰ ਕਪਤਾਨ ਅਤੇ ਫੁਲ ਬੈਕ ਸਰਦਾਰਾ ਸਿੰਘ ਨੂੰ ਉਪ ਕਪਤਾਨ ਬਣਾਇਆ ਗਿਆ ਹੈ। ਸਰਦਾਰਾ ਸਿੰਘ ਨਾਮਧਾਰੀ ਹਾਕੀ ਟੀਮ ਦਾ ਪ੍ਰਸਿਧ ਖਿਡਾਰੀ ਰਿਹਾ ਹੈ। ਸਰਦਾਰਾ ਸਿੰਘ ਸੰਨ ੨੦੦੯ ਵਿਚ ਮਲੇਸ਼ੀਆ ਵਿਚ ਅਜ਼ਲਾਨ ਸ਼ਾਹ ਹਾਕੀ ਕੱਪ ਵਿਚ ਭਾਰਤੀ ਹਾਕੀ ਟੀਮ ਦੇ ਕਪਤਾਨ ਦੀ ਜ਼ੁੰਮੇਵਾਰੀ ਨਿਭਾਅ ਚੁੱਕਿਆ ਹੈ ਅਤੇ ੨੦੦੬ ਵਿਚ ਪ੍ਰੀਮੀਅਰ ਹਾਕੀ ਲੀਗ ਵਿਚ ਹੈਦਰਾਬਾਦ ਸੁਲਤਾਨ ਟੀਮ ਦੀ ਕਪਤਾਨੀ ਕਰ ਚੁੱਕਿਆ ਹੈ। ਸਰਦਾਰਾ ਸਿੰਘ ਦੀ ਕਪਤਾਨੀ ਹੇਠ ਭਾਰਤੀ ਟੀਮ ੧੪ ਸਾਲਾਂ ਬਾਦ ਅਜਲਾਨ ਸ਼ਾਹ ਕੱਪ ਦੇ ਫਾਈਨਲ ਵਿਚ ਪਹੁੰਚੀ ਸੀ। ਰੋਜ਼ਾਨਾ ਸਿਰਸਾ ਭਾਸਕਰ ਅਖਬਾਰ ਦੀ ਰਿਪੋਰਟ ਅਨੁਸਾਰ ਸਰਦਾਰਾ ਸਿੰਘ ਨੇ ਕਿਹਾ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਠਾਕੁਰ ਉਦੇ ਸਿੰਘ ਜੀ ਨੇ ਉਸਦਾ ਪਰਿਵਾਰਕ ਮੈਂਬਰ ਵਾਂਗ ਉਸ ਦਾ ਮਾਰਗ ਦਰਸ਼ਨ ਕੀਤਾ ਹੈ। ਸਤਿਗੁਰੂ ਜੀ ਦੀ ਕਿਰਪਾ ਨਾਲ ਹੀ ਉਹ ਇਸ ਸਥਾਨ ਤੇ ਪੁੱਜਿਆ ਹੈ।

ਸਰਦਾਰਾ ਸਿੰਘ ਦਾ ਪਿੰਡ ਹਰਿਆਣਾ ਦੇ ਸਿਰਸਾ ਜ਼ਿਲ੍ਹੇ ਦਾ ਪ੍ਰਸਿੱਧ ਨਾਮਧਾਰੀ ਪਿੰਡ ਸੰਤ ਨਗਰ ਹੈ। ਉਸ ਦੇ ਉਪ ਕਪਤਾਨ ਚੁਣੇ ਜਾਣ ਤੇ ਪਿੰਡ ਵਿਚ ਖੁਸ਼ੀ ਦਾ ਮਾਹੌਲ ਹੈ ਅਤੇ ਲੱਡੂ ਵੰਡੇ ਜਾ ਰਹੇ ਹਨ। ਉਸ ਦੇ ਦਾਦਾ ਦਇਆ ਸਿੰਘ, ਪਿਤਾ ਗੁਰਨਾਮ ਸਿੰਘ, ਮਾਤਾ ਜਸਬੀਰ ਕੌਰ, ਭੈਣ ਮਨਪ੍ਰੀਤ ਕੌਰ, ਭਾਬੀ ਸਰਬਜੀਤ ਕੌਰ ਨੂੰ ਵਧਾਈਆਂ ਦੇਣ ਵਾਸਤੇ ਤਾਂਤਾ ਬੱਝਿਆ ਹੋਇਆ ਹੈ ਸਰਦਾਰਾ ਸਿੰਘ ਦੇ ਬਚਪਨ ਦੇ ਕੋਚ ਬਲਦੇਵ ਸਿੰਘ ਅਤੇ ਗੁਰਮੇਜ ਸਿੰਘ ਨੂੰ ਵੀ ਵਧਾਈਆਂ ਮਿਲ ਰਹੀਆਂ ਹਨ। ਪਿਛਲੇ ਸਾਲ ਕੋਚ ਨਾਲ ਵਿਵਾਦ ਬਾਦ ਦੋ ਸਾਲ ਲਈ ਸਰਦਾਰਾ ਸਿੰਘ ਅਤੇ ਸੰਦੀਪ ਸਿੰਘ ਨੂੰ ਭਾਰਤੀ ਟੀਮ 'ਚੋਂ ਛਾਂਟ ਦਿੱਤਾ ਗਿਆ ਸੀ। ਉਹਨਾਂ ਨੂੰ ਇਕ ਮਹੀਨੇ ਦੇ ਅੰਦਰ ਹੀ ਆਪਣਾ ਪੱਖ ਪੇਸ਼ ਕਰਨ ਦਾ ਮੌਕਾ ਦਿੱਤਾ ਗਿਆ ਸੀ। ਇਕ ਮਹੀਨੇ ਦੇ ਅੰਦਰ ਹੀ ਦੋਹਾਂ ਖਿਡਾਰੀਆਂ ਨੇ ਆਪਣਾ ਪੱਖ ਪੇਸ਼ ਕਰ ਦਿੱਤਾ ਸੀ। ਇਸ ਤੇ ਤਸੱਲੀ ਪ੍ਰਗਟ ਕਰਨਦਿਆਂ ਅਧਿਕਾਰੀਆਂ ਨੇ ਇਹਨਾਂ ਨੂੰ ਟੀਮ ਵਿਚ ਮੁੜ ਸ਼ਾਮਲ ਕਰ ਲਿਆ ਸੀ।

## ਪੁਸਤਕ ਏਕ ਰੰਗ ਅਨੇਕ ਮਾਸਟਰ ਅਮਰੀਕ ਸਿੰਘ ਦੀ ਪੁਸਤਕ ਰੀਲੀਜ਼

ਪੰਜਾਬੀ ਲੋਕ ਸਾਹਿਤ ਸਭਾ ਰਾਣੀਆਂ (ਸਿਰਸਾ) ਨੇ ਸਥਾਨਕ ਡਾ. ਭੀਮ ਰਾਓ ਅੰਬੇਡਕਰ ਲਾਇਬ੍ਰੇਰੀ ਵਿਚ ਬਸੰਤ ਪੰਚਮੀ ਦੇ ਸ਼ੁਭ ਅਵਸਰ ਤੇ ਇਕ ਕਵੀ ਗੋਸ਼ਟੀ ਦਾ ਪ੍ਰਬੰਧ ਕੀਤਾ। ਕਵੀ ਗੋਸ਼ਟ ਦੀ ਪ੍ਰਧਾਨਗੀ ਪ੍ਰਸਿੱਧ ਕਵੀ ਨਿਰਮਲ ਸਿੰਘ ਬਸਰਾ ਨੇ ਕੀਤੀ। ਇਸ ਸਮਾਗਮ ਵਿਚ ਹਰਿਆਣਾ ਗੌਰਵ ਮਾਸਟਰ ਅਮਰੀਕ ਸਿੰਘ ਜੀ ਦੀ ਨਵੀਂ ਪੁਸਤਕ, "ਪੁਸਤਕ ਏਕ ਰੰਗ ਅਨੇਕ" ਰੀਲੀਜ਼ ਕੀਤੀ ਗਈ। ਇਸ ਕਵੀ ਗੋਸ਼ਟ ਵਿਚ ਮਾਸਟਰ ਅਮਰੀਕ ਸਿੰਘ ਤੋਂ ਇਲਾਵਾ, ਸ. ਸਾਧੂ ਸਿੰਘ ਕਿਸਾਨ, ਡਾ. ਗੁਰਪ੍ਰੀਤ ਸਿੰਘ ਸਿੰਧਰਾ, ਸੁਭਾਸ਼ ਸਲੂਜਾ, ਕੁਲਵੰਤ ਸਿੰਘ ਪੰਜੂ, ਕਰਤਾਰ ਸਿੰਘ, ਗੁਰਦਿਆਲ ਸਿੰਘ ਮੌਜੀ, ਅਤੇ ਨਿਰਮਲ ਸਿੰਘ ਬਸਰਾ ਸਹਿਤ ਅਨੇਕਾਂ ਕਵੀਆਂ ਨੇ ਆਪਣੀਆਂ ਰਚਨਾਵਾਂ ਪੇਸ਼ ਕੀਤੀਆਂ।

'ਪੁਸਤਕ ਏਕ ਰੰਗ ਅਨੇਕ' ਮਾਸਟਰ ਅਮਰੀਕ ਸਿੰਘ ਜੀ ਦੀ ਸਤਾਰਵੀਂ ਪੁਸਤਕ ਹੈ ਜੋ ਸਾਹਿਤ ਜਗਤ ਦੀ ਝੋਲੀ ਵਿਚ ਪਾਈ ਗਈ ਹੈ। ਆਪਣੇ ਨਾਂਅ ਦੇ ਅਨਰੂਪ ਹੀ ਇਸ ਵਿਚ ਅਨੇਕਾਂ ਕਵਿਤਾਵਾਂ ਹਨ। ਗੁਰੂ ਦਸਮੇਸ਼, ਸ. ਮਹਾਂ ਸਿੰਘ ਸ਼ਹੀਦ ਭਗਤ ਸਿੰਘ, ਗੁਰੂ ਅਰਜਨ ਦੇਵ ਜੀ, ਗੁਰੂ ਰਾਮ ਸਿੰਘ, ਸ਼ਹੀਦਾਂ ਦੀ ਕੁਰਬਾਨੀ ਮਲੇਰਕੋਟਲੇ ਦੇ ਸ਼ਹੀਦ ਜਿਹੇ ਦਿਲ ਟੁੰਬਣ ਵਾਲੇ ਵਿਸ਼ਿਆਂ ਸਮੇਤ ਕੋਈ ਛੇਹਤਰ ਕਵਿਤਾਵਾਂ ਹਨ ਇਕ ਸੌ ਵੀਹ ਪੰਨਿਆਂ ਦੀ ਪੁਸਤਕ ਸੰਤ ਤਰਨ ਸਿੰਘ ਵਹਿਮੀ ਸਾਹਿਤ ਪ੍ਰਕਾਸ਼ਨ ਸ੍ਰੀ ਰਾਮਪੁਰ, ਬੁਢੀਮਾੜੀ ਜ਼ਿਲ੍ਹਾ ਸਿਰਸਾ ਵਲੋਂ, ਨਾਮਧਾਰੀ ਪੰਜਾਬੀ ਸਾਹਿਤ ਸਭਾ ਇਲਾਕਾ ਸ੍ਰੀ ਜੀਵਨ ਨਗਰ ਦੇ ਸਹਿਯੋਗ ਨਾਲ ਛਾਪੀ ਗਈ ਹੈ ਅਤੇ ਛਪਿਆ ਹੋਇਆ ਮੁੱਲ ੧੫੦/- ਰੁਪਏ ਹੈ। ਇਸ ਪੁਸਤਕ ਬਾਰੇ ਸੰਖੇਪ ਸ਼ਬਦਾਂ ਵਿਚ ਸ. ਸਾਧੂ ਸਿੰਘ ਕਿਸਾਨ ਨੇ ਸਟੀਕ ਜਾਣਕਾਰੀ ਦਿਤੀ ਹੈ।

"ਇਸ ਬਹੁਰੰਗੀ ਪੁਸਤਕ ਵਿਚ ਮਾਸਟਰ ਜੀ ਨੇ ਚਾਲੀ ਕੁ ਪੰਨੇ ਸ਼ਹੀਦਾਂ ਨੂੰ ਸਮਰਪਿਤ ਕੀਤੇ ਹਨ, ਫਿਰ ਸਿੱਖੀ ਸੰਭਾਲਣ ਦਾ ਦਰਦਨਾਕ ਨਾਅਰਾ ਮਾਰਿਆ ਹੈ। ਪਾਕਿਸਤਾਨ ਦੀ ਪੀੜ ਤਾਂ ਓਧਰ ਜੰਮਿਆਂ ਨੂੰ ਜੀਂਦੇ ਜੀਅ ਹੁੰਦੀ ਹੀ ਰਹੇਗੀ।

ਪਰ ਮਾਸਟਰ ਜੀ ਨੇ ਦੁਨੀਆਂ 'ਚੋਂ ਸਭ ਤੋਂ ਮਜਬੂਰ ਸ਼੍ਰੇਣੀ ਕਿਰਤੀ ਕਿਸਾਨ ਬਾਰੇ ਬਾਰਾਂ ਮਾਹ ਲਿਖ ਕੇ ਨਵੇਕਲੀ ਪੈੜ ਪਾਈ ਏ।

ਹੋਰ ਕਈ ਰੰਗਾਂ ਬਾਦ ਧੀਆਂ ਵਾਲੇ ਕੁੰਡਲੀਏ ਕੰਠ ਕਰਨ ਵਾਲੇ ਹਨ। ਕਿਤੇ ਨੇਤਿਆਂ ਨੂੰ ਰਗੜੇ ਚਾੜ੍ਹੇ ਨੇ ਕਿਤੇ ਆਪਣੀ ਅੱਗੇ ਦੀ ਤਿਆਰੀ ਵਜਾਂਦੇ ਲੱਗਦੇ ਨੇ। ਸਾਰੇ ਈ ਰੰਗਾਂ ਦਾ ਨੋਟਿਸ ਨਹੀਂ ਲੈ ਸਕਿਆ, ਪਰ ਪਤਨੀ ਪੇਕੇ ਭੇਜਣ,

ਫਿਰ ਜਿਵੇਂ ਡਰਦਿਆਂ ਨਾ ਜਾਣ ਦੀ ਬੇਨਤੀ ਧਿਆਨ ਦੇਣ ਵਾਲੀ ਹੈ।

## ਮਾਤਾ ਅਜੀਤ ਕੌਰ ਭਮਰਾ (ਯੂ.ਕੇ.) ਨਮਿਤ ਸਮਾਗਮ



ਸਾਊਥਾਲ-ਅੱਜ ਏਥੇ ਨਾਮਧਾਰੀ ਸਿੱਖ ਕੇਂਦਰ ਵਿਖੇ ੧੫ ਜਨਵਰੀ ਨੂੰਮਾਤਾ ਅਜੀਤ ਕੌਰ ਭਮਰਾ ਪਤਨੀ ਸਵ. ਸੰਤ ਬੀਰ ਸਿੰਘ ਭਮਰਾ ਨਮਿਤ ਪਾਠ ਦਾ ਭੋਗ ਪਾਇਆ ਗਿਆ ਅਤੇ ਉਹਨਾਂ ਦੇ ਸਦੀਵ ਕਾਲ ਲਈ ਅਕਾਲਪੁਰਖ ਦੇ ਚਰਨਾਂ ਵਿਚ ਨਿਵਾਸ ਲਈ ਅਰਦਾਸ ਕੀਤੀ ਗਈ।

ਮਾਤਾ ਅਜੀਤ ਕੌਰ ੪ ਜਨਵਰੀ ੨੦੧੦ ਨੂੰ ਆਪਣੇ ਗ੍ਰਹਿ ਵਿਖੇ ਆਪਣੇ ਪਰਿਵਾਰ ਵਿਚ ਮੇਡਨਹੈਡ (ਯੂ. ਕੇ.) ਵਿਚ ਚੜ੍ਹਾਈ ਕਰ ਗਏ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੱਤਰਵਿਆਂ ਤੋਂ ਹੁੰਦੇ ਦੌਰਿਆਂ ਸਮੇਂ ਉਹਨਾਂ ਦੇ ਇਸ ਗ੍ਰਹਿ ਨੂੰ ਪਵਿੱਤਰ ਕਰਨ ਦਾ ਸੁਭਾਗ ਵੀ ਪਰਿਵਾਰ ਨੂੰ ਪ੍ਰਾਪਤ ਹੁੰਦਾ ਰਿਹਾ। ਮਾਤਾ ਜੀ ਪਰਿਵਾਰ ਸਹਿਤ ਖਿੜੇ ਮੱਥੇ ਆਈ ਸਾਧ ਸੰਗਤ ਦੀ ਸੇਵਾ ਕਰਦੇ ਰਹੇ।

ਮਾਤਾ ਜੀ ਦਾ ਜਨਮ ੧੭ ਜਨਵਰੀ ੧੯੩੫ ਨੂੰ ਪਿਤਾ ਸ. ਰਤਨ ਸਿੰਘ ਗੀਹਲ ਅਤੇ ਮਾਤਾ ਕਰਤਾਰ ਕੌਰ ਗੀਹਲ ਦੇ ਘਰ ਪਿੰਡ ਰੁੜਕੀ ਜ਼ਿਲ੍ਹਾ ਜਲੰਧਰ ਵਿਖੇ ਹੋਇਆ। ਆਪ ਜੀ ਦਾ ਸਹੁਰਾ ਪਰਿਵਾਰ ਇਸੇ ਜ਼ਿਲ੍ਹੇ ਦੇ ਪਿੰਡ ਮੋਰੋਂ ਦਾ ਹੈ। ਪਰਵਾਰ ਈਸਟ ਅਫਰੀਕਾ ਰਾਹੀਂ ਹੁੰਦਾ ਹੋਇਆ ਰੋਜ਼ੀ ਰੋਟੀ ਦੇ ਚੰਗੇਰੇ ਸਾਧਨਾਂ ਦੀ ਭਾਲ ਵਿਚ ਯੂ. ਕੇ. ਆ ਵਸਿਆ।

ਮਾਤਾ ਅਜੀਤ ਕੌਰ ਭਮਰਾ ਨਮਿਤ ਪਾਠ ਦੇ ਭੋਗ ਤੋਂ ਪਹਿਲਾਂ ਇਕ ਘੰਟਾ ਨਾਮ ਸਿਮਰਨ ਕੀਤਾ ਗਿਆ। ਉਪਰੰਤ ਉਹਨਾਂ ਦੀ ਦੋਹਤਰੀ ਮਾਨ ਕੌਰ ਪਨੇਸਰ ਨੇ ਫਰੀਦਾ ਤਨੁ ਸੁਕਾ ਪਿੰਜਰੁ ਥੀਆ... ਸ਼ਬਦ ਗਾਇਨ ਕੀਤਾ। ਉਸ ਤੋਂ ਬਾਅਦ ਜਥੇਦਾਰ ਗੁਰਚਰਨ ਸਿੰਘ ਦਿੱਲੀ ਨੇ,

-ਸੰਤ ਨਹੀਂ ਮਰਦੇ ਸੰਤ ਨਹੀਂ ਮਰਦੇ।

-ਇਹ ਦੁਨੀਆਂ ਛੱਡਣੀ ਪੈਣੀ ਹੈ...

ਆਦਿ ਧਰਨਾਵਾਂ ਪੜ੍ਹ ਕੇ ਸੰਸਾਰ ਦੀ ਨਾਸ਼ਮਾਨਤਾ ਬਾਰੇ ਦਿਵਾਨ ਲਾਇਆ ਅਤੇ ਕਰਮਾਂ ਤੇ ਨਿਬੇੜੇ ਹੋਣ ਦੀ ਗੱਲ ਕੀਤੀ।

ਅਨਜਾਨ ਸੱਗੂ ਨੇ ਮੌਤ ਮੰਜ਼ਲ ਨਹੀਂ ਸਿਰਫ ਇਕ ਪੜਾਅ ਹੈ, ਦੀ ਵਿਆਖਿਆ ਕਰਦਿਆਂ ਆਪਣੇ ਜੀਵਨ ਕਾਲ ਵਿਚ ਮਾਤਾ ਜੀ ਦੇ ਸੇਵਾ ਅਤੇ ਵਿਹਲੇ ਨਾ ਬਹਿਣ ਦੇ ਗੁਣਾਂ ਬਾਰੇ ਦੱਸਿਆ।

ਯੂ. ਕੇ. ਦੇ ਪ੍ਰਮੁੱਖ ਸਿੱਖ ਆਗੂ ਸ. ਦਿਲਬਾਗ ਸਿੰਘ ਚਾਨਾ ਨੇ ਇਸ ਪਰਵਾਰ ਨਾਲ ਆਪਣੀ ੪੦ ਸਾਲ ਤੋਂ ਵਧ ਪੁਰਾਣੀ ਸਾਂਝ ਨੂੰ ਸਾਂਝਾ ਕੀਤਾ ਅਤੇ ਮਾਤਾ ਅਜੀਤ ਕੌਰ ਹੀ ਨਹੀਂ ਉਹਨਾਂ ਦੇ ਪਤੀ ਸੰਤ ਬੀਰ ਸਿੰਘ ਭਮਰਾ ਦੇ ਮਿਲਾਪੜੇ ਅਤੇ ਦੂਜਿਆਂ ਦੇ ਕੰਮ ਆਉਣ ਵਾਲੇ ਸੁਭਾਅ ਦੀ ਪ੍ਰਸੰਸਾ ਕੀਤੀ। ਰਾਮਗੜ੍ਹੀਆ ਗੁਰਦੁਆਰਾ ਸਲੋਹ ਦੇ ਪ੍ਰਤੀਨਿਧ ਸੰਤ ਬਲਦੀਪ ਸਿੰਘ ਚਾਨਾ ਨੇ ਘਰੋਗੀ ਸਾਂਝਾ ਵਿਚੋਂ ਉਹਨਾਂ ਲਈ ਸ਼ਰਧਾ ਭਾਵਨਾ ਪ੍ਰਗਟ ਕੀਤੀ।

ਬੀਬੀ ਹਰਭਜਨ ਕੌਰ ਚਾਨਾ ਨੇ ਮਾਤਾ ਅਜੀਤ ਕੌਰ ਦੀ ਨਿਸ਼ਕਾਮ ਸੇਵਾ ਭਾਵਨਾ ਨਾਲ ਬੀਬੀਆਂ ਵਿਚ ਵਿਚਰਨ ਦੀ ਗੱਲ ਕੀਤੀ ਅਤੇ ਨਾਲ ਹੀ ਕਿਹਾ ਕਿ ਇਹ ਨਾ ਪੂਰਾ ਹੋਣ ਵਾਲਾ ਘਾਟਾ ਹੈ।

ਪ੍ਰੋ. ਤਾਰਾ ਸਿੰਘ ਅਨਜਾਣ ਨੇ ਜੰਮਣ ਮਰਣਾ ਹੁਕਮ ਹੈ ਭਾਣੇ ਆਵਹਿ ਜਾਇ ਦੀ ਵਿਆਖਿਆ ਕਰਦਿਆਂ ਕਿਹਾ ਕਿ ਭਾਣੇ ਵਿਚ ਰਹਿੰਦਿਆਂ ਸਾਡੇ ਕੀਤੇ ਸ਼ੁਭ ਕਰਮ, ਸਾਡੀ ਉਮਰ ਲੰਮੇਰੀ ਕਰਦੇ ਹਨ ਅਤੇ ਪਰਵਾਰ ਤੋਂ ਬਾਹਰ ਵੀ ਸਾਡੀਆਂ ਸਾਂਝਾਂ ਫੈਲਦੀਆਂ ਹਨ। ਇਹੀ ਸਾਂਝ ਮਾਤਾ ਅਜੀਤ ਕੌਰ ਦੀ ਸੀ।

ਮਾਤਾ ਜੀ ਦੇ ਦੋ ਲੜਕੇ ਅਤੇ ਦੋ ਲੜਕੀਆਂ ਹਨ। ਸਮੁੱਚੇ ਮਾਤਾ ਜੀ ਦੇ ਪਰਵਾਰ ਵਲੋਂ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ ਗਿਆ।

## ਲੱਚਰ ਗਾਇਕਾਂ ਦੇ ਰਾਜ ਭਰ 'ਚ ਪੁਤਲੇ ਫੂਕ ਪ੍ਰਦਰਸ਼ਨ

ਇਸਤਰੀ ਜਾਗਰਿਤੀ ਮੰਚ ਵੱਲੋਂ ਲੱਚਰ ਗਾਇਕੀ ਖਿਲਾਫ਼ ਵਿੱਢੇ ਸੰਘਰਸ਼ ਦੀ ਅਗਲੀ ਕੜੀ ਵਜੋਂ ਅੱਜ ਰਾਜ ਭਰ ਵਿੱਚ ਵੱਡੀ ਗਿਣਤੀ ਔਰਤਾਂ ਨੇ ਲੱਚਰ ਗੀਤ ਗਾਉਣ ਵਾਲੇ ਪੰਜ ਗਾਇਕਾਂ ਦਿਲਜੀਤ, ਗਿੱਪੀ ਗਰੇਵਾਲ, ਗੀਤਾ ਜੈਲਦਾਰ, ਹਨੀ ਸਿੰਘ ਅਤੇ ਮਿਸ ਪੂਜਾ ਦੇ ਪੁਤਲੇ ਸਾੜ ਕੇ ਰੋਹ ਭਰਪੂਰ ਪ੍ਰਦਰਸ਼ਨ ਕੀਤੇ।

ਇਸਤਰੀ ਜਾਗਰਿਤੀ ਮੰਚ ਦੀ ਸੂਬਾਈ ਆਗੂ ਬੀਬੀ ਗੁਰਬਖਸ਼ ਕੌਰ ਸੰਘਾ ਤੇ ਮੈਡਮ ਚਰਨਜੀਤ ਕੌਰ ਨੇ ਇਹ ਜਾਣਕਾਰੀ ਦਿੰਦਿਆਂ ਕਿਹਾ ਕਿ ਮਿਹਨਤੀ ਪੰਜਾਬਣਾਂ ਦੇ ਰੱਟਣਾਂ ਵਾਲੇ ਹੱਥਾਂ ਦਾ ਆਪਣਾ ਸ਼ਾਨਮੱਤਾ ਦਾ ਵਿਰਸਾ ਹੈ, ਇਤਿਹਾਸ ਹੈ। ਦੇਸ਼ ਅਤੇ ਸੂਬੇ ਵਿੱਚ ਬਾਹਰੀ ਹਮਲਿਆਂ ਖਿਲਾਫ਼ ਜੁਝਾਰੂ ਪੰਜਾਬਣਾਂ ਨੇ ਡਟਕੇ ਮੁਕਾਬਲਾ ਕੀਤਾ, ਇਸਦਾ ਵਰਨਣ ਸਾਡੇ ਅਮੀਰ ਪੰਜਾਬੀ ਵਿਰਸੇ ਵਿੱਚ ਸੁਨਹਿਰੇ ਅੱਖਰਾਂ ਵਿੱਚ ਦਰਜ ਹੈ। ਪਰ ਸਾਮਰਾਜੀ ਨੀਤੀਆਂ ਤਹਿਤ ਆਪਣੇ ਸੱਭਿਆਚਾਰ ਨੂੰ ਵੀ ਸਾਡੇ ਦੇਸ਼ ਵਿੱਚ ਲਾਗੂ ਕਰਦਿਆਂ ਡਿਸ਼ ਅਤੇ ਕੇਬਲ ਟੀ.ਵੀ. ਦੀ ਭਰਮਾਰ ਨੇ ਲੱਚਰ ਸੱਭਿਆਚਾਰ ਘਰ-ਘਰ ਪਹੁੰਚਾ ਦਿੱਤਾ ਹੈ ਜਿਸ ਰਾਹੀਂ ਔਰਤ ਨੂੰ ਇੱਕ ਭੋਗਣ ਵਾਲੀ ਵਸਤੂ ਦੇ ਤੌਰ ਤੇ ਪੇਸ਼ ਕੀਤਾ ਜਾ ਰਿਹਾ ਹੈ, ਵੈਲੀਪੁਣੇ ਨੂੰ ਨੌਜਵਾਨਾਂ ਦਾ ਆਦਰਸ਼ ਬਣਾਇਆ

ਜਾ ਰਿਹਾ ਹੈ। ਜਿਸਦੇ ਸਿੱਟੇ ਵਜੋਂ ਔਰਤ ਨਾਲ ਸਬੰਧਿਤ ਜੁਰਮਾਂ ਵਿੱਚ ਲਗਾਤਾਰ ਵਾਧਾ ਹੋ ਰਿਹਾ ਹੈ। ਸਾਡੇ ਨੌਜਵਾਨ ਗੈਂਗਵਾਦ ਵੱਲ ਪ੍ਰੇਰਿਤ ਹੋ ਰਹੇ ਹਨ। ਸੱਭਿਆਚਾਰ ਅਤੇ ਮਾਂ-ਬੋਲੀ ਪੰਜਾਬੀ ਦੀ ਸੇਵਾ ਦੇ ਨਾਂ ਹੇਠ ਰਿਕਾਰਡਿੰਗ ਕੰਪਨੀਆਂ ਅਤੇ ਪੰਜਾਬੀ ਗਾਇਕੀ ਵੱਧ ਤੋਂ ਵੱਧ ਪੈਸੇ ਕਮਾਉਣ ਖਾਤਰ ਬਦਬੂ ਮਾਰਦੀ ਗਾਇਕੀ ਦੀ ਪੇਸ਼ਕਾਰੀ ਕਰਕੇ ਅਣਖੀਲੀ ਪੰਜਾਬਣ ਨੂੰ ਬੇਵਫਾ, ਧੋਖੇਬਾਜ਼ ਆਦਿ ਆਦਿ ਦਰਸਾ ਰਹੇ ਹਨ।

ਉਨ੍ਹਾਂ ਕਿਹਾ ਕਿ ਭਾਰਤੀ ਸੰਵਿਧਾਨ ਵਿੱਚ Indecent representation of women prohibition 1986 ਐਕਟ ਤਹਿਤ ਜੇਕਰ ਕੋਈ ਔਰਤ ਦੀ ਭੱਦੀ ਪੇਸ਼ਕਾਰੀ ਕਰਦਾ ਹੈ ਤਾਂ ਉਸਨੂੰ ਘੱਟੋ-ਘੱਟ ਦੋ ਸਾਲ ਅਤੇ ਜੇਕਰ ਉਹ ਦੁਬਾਰਾ ਅਜਿਹੀ ਹਰਕਤ ਕਰਦਾ ਹੈ ਤਾਂ ਉਸਨੂੰ ਪੰਜ ਸਾਲ ਦੀ ਸਜਾ ਹੋ ਸਕਦੀ ਹੈ ਅਤੇ 10,000 ਤੱਕ ਜੁਰਮਾਨਾ ਵੀ ਹੋ ਸਕਦਾ ਹੈ। ਪੰਜਾਬੀ ਅਸ਼ਲੀਲ ਗਾਇਕੀ ਅਤੇ ਇਸਨੂੰ ਉਤਸ਼ਾਹਿਤ ਕਰਨ ਵਾਲੀਆਂ ਰਿਕਾਰਡਜ਼ ਕੰਪਨੀਆਂ ਇਸ ਸਮੇਂ ਅਜਿਹੇ ਕਾਨੂੰਨਾਂ ਨੂੰ ਛਿੱਕੇ ਟੰਗ ਕੇ ਪੈਸੇ ਦੇ ਲਾਲਚ ਵਿੱਚ ਸੱਭਿਆਚਾਰ ਨੂੰ ਹਥਿਆਰ ਦੀ ਤਰ੍ਹਾਂ ਵਰਤ ਰਹੀ ਹੈ। ਕਾਨੂੰਨ ਦੇ ਰਖਵਾਲੇ ਕੁੰਭਕਰਨੀ ਨੀਂਦ ਸੁੱਤੇ ਪਏ ਹਨ।

ਉਨ੍ਹਾਂ ਨੇ ਇਸਤਰੀ ਜਾਗਰਿਤੀ ਮੰਚ ਵੱਲੋਂ ਲੱਚਰ ਸੱਭਿਆਚਾਰ ਖਿਲਾਫ ਪੰਜਾਬ ਭਰ ਵਿੱਚ ਵਿੱਢੇ ਸੰਘਰਸ਼ ਦੀ ਹਮਾਇਤ ਕਰਨ ਵਾਲੇ ਸੂਝਵਾਨ ਲੋਕਾਂ ਅਤੇ ਸਮਾਜਿਕ ਜੱਥੇਬੰਦੀਆਂ ਦਾ ਧੰਨਵਾਦ ਕਰਦਿਆਂ ਅਪੀਲ ਕੀਤੀ ਕਿ ਇਸ ਸੰਘਰਸ਼ ਦਾ ਲੱਚਰ ਸੱਭਿਆਚਾਰ ਦੇ ਖਾਤਮੇ ਤੱਕ ਸਾਥ ਦਿੱਤਾ ਜਾਵੇ। ਨਾਲ ਹੀ ਇਸਤਰੀ ਜਾਗਰਿਤੀ ਮੰਚ ਨੇ ਲੱਚਰਤਾ ਪਰੋਸਣ ਵਾਲੀਆਂ ਕੰਪਨੀਆਂ ਅਤੇ ਗਾਇਕਾਂ ਨੂੰ ਚੇਤਾਵਨੀ ਦਿੱਤੀ ਕਿ ਜੇਕਰ ਉਹਨਾਂ ਨੇ ਲੱਚਰਤਾ ਪਰੋਸਣੀ ਬੰਦ ਨਾ ਕੀਤੀ ਤਾਂ ਔਰਤਾਂ ਆਪਣੇ ਸਵੈਮਾਨ ਅਤੇ ਅਮੀਰ ਪੰਜਾਬੀ ਵਿਰਸੇ ਦੀ ਰਾਖੀ ਲਈ ਵਿੱਢੇ ਸੰਘਰਸ਼ ਨੂੰ ਹੋਰ ਤੇਜ਼ ਅਤੇ ਵਿਸ਼ਾਲ ਕਰਨ ਲਈ ਮਜ਼ਬੂਰ ਹੋਣਗੀਆਂ।

ਜਲੰਧਰ : ਇਸ ਸਮੇਂ ਜਲੰਧਰ ਵਿੱਚ ਮਾਡਲ ਟਾਊਨ ਸਥਿਤ ਸਪੀਡ ਰਿਕਾਰਡਜ਼ ਦੇ ਦਫਤਰ ਅੱਗੇ ਰੋਸ ਧਰਨਾ ਦੇ ਕੇ ਲੱਚਰ ਗਾਇਕਾਂ ਦੇ ਪੁਤਲੇ ਫੂਕੇ। ਇਸ ਮੌਕੇ ਇਸਤਰੀ ਜਾਗਰਿਤੀ ਮੰਚ ਦੀਆਂ ਸੂਬਾ ਆਗੂਆਂ ਬੀਬੀ ਅਨੀਤਾ ਸੰਧੂ, ਜਸਵੀਰ ਜੱਸੀ, ਜਿਲਾ ਆਗੂ ਗੁਰਬਖਸ਼ ਸਾਦਿਕਪੁਰ, ਬੀਬੀ ਨਿਰਮਲਜੀਤ ਕੌਰ, ਬਲਾਕ ਸੰਮਤੀ ਮੈਂਬਰ ਮਨਜੀਤ ਪੰਡੋਰੀ, ਪੰਜਾਬੀ ਲੋਕ ਗਾਇਕ ਸੁਖਵਿੰਦਰ ਘੁਮਾਣ ਅਤੇ ਦੇਸ਼ ਭਗਤ ਯਾਦਗਾਰ ਕਮੇਟੀ ਦੇ ਜਨਰਲ ਸਕੱਤਰ ਬੀਬੀ ਰਘਬੀਰ ਕੌਰ ਨੇ ਵਿਸ਼ੇਸ ਤੌਰ ਤੇ ਸੰਬੋਧਨ ਕੀਤਾ।

ਪਟਿਆਲਾ : ਸ਼ਹਿਰ ਵਿੱਚ ਮੁਜ਼ਾਹਰਾ ਕਰਨ ਉਪਰੰਤ ਬੱਸ ਸਟੈਂਡ ਦੇ ਨੇੜੇ ਗਾਇਕਾਂ ਦੇ ਦਫ਼ਤਰਾਂ ਅੱਗੇ ਪੁਤਲੇ ਫੂਕੇ ਗਏ। ਇਸ ਮੌਕੇ ਮੰਚ ਦੀ ਸੂਬਾਈ ਆਗੂ ਅਮਨਦੀਪ ਕੌਰ ਦਿਓਲ, ਜਿਲਾ ਆਗੂ ਪ੍ਰਦੀਪ ਕੌਰ ਨਾਭਾ, ਅਮਰਜੀਤ ਕੌਰ ਧਨੇਠਾ, ਮਹਿੰਦਰ ਕੌਰ ਧਨੇਠਾ, ਸਲਮਾ ਕਲਵਾਣੂ, ਪਰਮਜੀਤ ਕੌਰ, ਸੁਖਵਿੰਦਰ ਕੌਰ ਟੋਡਰਪੁਰ ਅਤੇ ਸੁਖਜਿੰਦਰ ਕੌਰ ਪੂਨੀਆ ਨੇ ਸੰਬੋਧਨ ਕੀਤਾ।

ਨਵਾਂਸ਼ਹਿਰ : ਸ਼ਹਿਰ ਵਿੱਚ ਮੁਜ਼ਾਹਰਾ ਕਰਨ ਉਪਰੰਤ ਅੰਬੇਦਕਰ ਚੌਕ ਵਿੱਚ ਪੁਤਲੇ ਫੂਕੇ ਗਏ। ਇਸ ਮੌਕੇ ਮੰਚ ਦੀ ਸੂਬਾਈ ਆਗੂ ਬੀਬੀ ਗੁਰਬਖਸ਼ ਕੌਰ ਸੰਘਾ, ਸੁਰਜੀਤ ਕੌਰ ਓਟਾਲ, ਰੁਪਿੰਦਰ ਕੌਰ ਦੁਰਗਾਪੁਰ, ਰਣਜੀਤ ਕੌਰ ਮਹਿਮੂਦਪੁਰ, ਗੁਰਬਖਸ਼ ਕੌਰ ਬੈਂਸ, ਸੁਖਜਿੰਦਰ ਕੌਰ ਮਾਹਲ ਅਤੇ ਊਸ਼ਾ ਰਾਣੀ ਨੇ ਸੰਬੋਧਨ ਕੀਤਾ।

ਲੁਧਿਆਣਾ : ਸ਼ਹਿਰ ਵਿੱਚ ਮੁਜ਼ਾਹਰੇ ਉਪਰੰਤ ਭਾਈ ਬਾਲਾ ਚੌਕ ਵਿੱਚ ਅਰਥੀ ਫੂਕ ਪ੍ਰਦਰਸ਼ਨ ਕੀਤਾ। ਇਸ ਮੌਕੇ ਮੰਚ ਦੀ ਆਗੂ ਸੰਦੀਪ ਗਾਲਿਬ, ਪ੍ਰਿੰਸੀਪਲ ਕਮਲਜੀਤ ਕੌਰ ਅਤੇ ਪ੍ਰੋ. ਪ੍ਰਮਿੰਦਰ ਕੌਰ ਸੀਮਾ ਨੇ ਸੰਬੋਧਨ ਕੀਤਾ।

ਬਰਨਾਲਾ : ਚਿੰਟੂ ਪਾਰਕ ਵਿੱਚ ਇਕੱਠੇ ਹੋਣ ਉਪਰੰਤ ਸ਼ਹਿਰ ਵਿੱਚ ਮੁਜਾਹਰੇ ਤੋਂ ਬਾਅਦ ਲੱਚਰ ਗਾਇਕਾਂ ਦੇ ਪੁਤਲੇ ਫੂਕੇ ਗਏ। ਇਸ ਮੌਕੇ ਸੂਬਾਈ ਆਗੂ ਮੈਡਮ ਚਰਨਜੀਤ ਕੌਰ, ਅਮਨਦੀਪ ਕੌਰ ਦਿਓਲ, ਜਿਲਾ ਆਗੂ ਮੈਡਮ ਅਮਰਜੀਤ ਕੌਰ ਤੇ ਪ੍ਰੇਮਪਾਲ ਕੌਰ ਨੇ ਸੰਬੋਧਨ ਕੀਤਾ।

### ਵਰਿਆਮ ਸਹਿਯੋਗ

- ਸ. ਅਜੀਤ ਸਿੰਘ ਸੱਗੂ ਲੈਗਲੀਅ ਯੂ.ਕੇ. ਵਰਿਆਮ ਦੀ ਚੜ੍ਹਦੀ ਕਲਾ ਵਾਸਤੇ — ੧੯੨੫-੦੦
- ਮਾਤਾ ਅਜੀਤ ਕੌਰ ਭਮਰਾ ਪਰਿਵਾਰ ਮੇਡਨ ਹੈਡ ਯੂ.ਕੇ. ਵੱਲੋਂ ਭੋਗ ਸਮੇਂ — ੩੪੬੫-੦੦
- ਕਾਨੂੰਗੋ ਸ. ਗੁਰਦੀਪ ਸਿੰਘ ਨਾਮਧਾਰੀ ਮਹੇਲੀ (ਫਗਵਾੜਾ) ਘਰ ਵਿਚ ਹਵਨ ਕਰਵਾਉਣ ਸਮੇਂ — ੨੫੦-੦੦
- ਸ. ਨਿਰਮਲ ਸਿੰਘ ਭੰਡਾਲ ੧੨੯-ਅਜੀਤ ਨਗਰ ਕਪੂਰਥਲਾ ਵਰਿਆਮ ਦੀ ਚੜ੍ਹਦੀ ਕਲਾ ਵਾਸਤੇ — ੨੫੦-੦੦

# ਪ੍ਰਤੀਕਿਰਿਆ

'ਵਰਿਆਮ' ਫਰਵਰੀ ੨੦੧੨ ਮਿਲ ਗਿਆ ਹੈ। ਨਿਰੰਤਰ ਇਹ ਵਡਮੁੱਲਾ ਮੈਗਜ਼ੀਨ ਭੇਜਣ ਲਈ ਧੰਨਵਾਦ।

ਇਹ ਜਾਣ ਕੇ ਬੜੀ ਖੁਸ਼ੀ ਅਤੇ ਤਸੱਲੀ ਹੋਈ ਕਿ ਸਤਿਗੁਰੂ ਜਗਜੀਤ ਸਿੰਘ ਦੇ ਮੁੱਢਲੀ ਵਿਦਿਆ ਪ੍ਰਾਪਤ ਕਰਨ ਵਾਲੇ ਸਥਾਨ, ਸਕੂਲ ਵਾਲੀ ਥਾਂ ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਲਾਇਬਰੇਰੀ ਦੀ ਪੁਨਰ ਸਥਾਪਨਾ ਕੀਤੀ ਗਈ ਹੈ। ਮੈਨੂੰ ਆਸ ਹੈ ਕਿ ਪ੍ਰਬੰਧਕਾਂ ਦੀ ਮਿਹਨਤ ਅਤੇ ਲੱਗਣ ਸਦਕਾ 'ਨਾਮਧਾਰੀ ਲਹਿਰ' ਸੰਬੰਧੀ ਇਹ ਲਾਇਬਰੇਰੀ ਇਕ ਸੰਪੂਰਨ ਰੈਫਰੈਂਸ ਲਾਇਬਰੇਰੀ ਦਾ ਦਰਜਾ ਪ੍ਰਾਪਤ ਕਰ ਲਵੇਗੀ। ਦੇਸੀ-ਵਿਦੇਸ਼ੀ ਸਕਾਲਰ ਅਤੇ ਪਾਠਕ ਇਸ ਤੋਂ ਭਰਪੂਰ ਜਾਣਕਾਰੀ ਪ੍ਰਾਪਤ ਕਰ ਸਕਣਗੇ। ਮੈਂ ਆਪਣੀ ਨਿੱਜੀ ਲਾਇਬਰੇਰੀ ਵਿਚੋਂ ਵੀ ਕੁਝ ਪੁਸਤਕਾਂ ਜ਼ਰੂਰ ਭੇਜਾਂਗਾ। ਫਕੀਰਚੰਦ ਤੁਲੀ ਦੀ 'ਬਸੰਤ' ਬਾਰੇ ਕਾਵਿ-ਰਚਨਾ ਚੰਗੀ ਲੱਗੀ।

*ਤੇਜਵੰਤ ਮਾਨ (ਡਾ.)*
*ਸੰਗਰੂਰ*

ਫਰਵਰੀ ਮਹੀਨੇ ਦਾ ਪਰਚਾ ਖੋਲ੍ਹਿਆ ਤਾਂ ਸ੍ਰੀ ਫਕੀਰ ਚੰਦ ਤੁੱਲੀ ਜੀ ਦੀ ਬਸੰਤ ਉਸਤਤ ਦੀ ਕਵਿਤਾ ਪੜ੍ਹਨ ਨੂੰ ਮਿਲੀ। ਜਿਸ ਨੂੰ ਤੁੱਲੀ ਜੀ ਨੇ ਬਸੰਤ ਰੁੱਤ ਨੂੰ ਬਹੁਤ ਹੀ ਭਰਪੂਰ ਸ਼ਬਦੀ ਰੰਗਾਂ ਨਾਲ ਚਿਤਰਿਆ ਹੈ।

ਤੁੱਲੀ ਜੀ ਵੀ ਪਿਛਲੇ ੭-੮ ਮਹੀਨੇ ਤੋਂ ਬਿਮਾਰੀ ਨਾਲ ਜੂਝ ਰਹੇ ਹਨ। ਪ੍ਰਮਾਤਮਾ ਦੀ ਕਿਰਪਾ ਨਾਲ ਕੁਝ ਦਿਨਾਂ ਤੋਂ ਉਨ੍ਹਾਂ ਫਿਰ ਕਲਮ ਸੰਭਾਲ ਲਈ ਹੈ। ਪਰਮਾਤਮਾ ਤੁੱਲੀ ਜੀ ਤੇ ਵਰਿਆਮ ਜੀ ਨੂੰ ਜਲਦੀ ਨਿਰੋਗਤਾ ਦੇ ਕੇ ਪੰਜਾਬੀ ਸਾਹਿਤ ਦੀ ਹੋਰ ਸੇਵਾ ਕਰਨ ਦਾ ਬਲ ਪ੍ਰਦਾਨ ਕਰੇ।

ਸੰਪਾਦਕੀ ਵਿਚ ਵਰਿਆਮ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਹਾੜੇ ਅਤੇ ਬਸੰਤ ਰੁੱਤ ਦੀ, ਗੁਰਬਾਣੀ ਦੀ ਮਿਸਾਲ ਦੇ ਕੇ ਉਸਤੱਤ ਕੀਤੀ ਹੈ।

ਵਿਰਕ ਜੀ ਦੀਆਂ ਲਿਖਤਾਂ ਬਹੁਤ ਪੇਪਰਾਂ ਵਿਚ ਪੜ੍ਹਨ ਨੂੰ ਮਿਲਦੀਆਂ ਹਨ। ਉਹ ਇਤਿਹਾਸ ਨੂੰ ਅੱਖਾਂ ਅੱਗੇ ਸਾਕਾਰ ਕਰ ਦਿੰਦੇ ਹਨ। ਖਾਸ ਕਰਕੇ ਕੂਕਾ ਲਹਿਰ ਬਾਰੇ ਜਾਂ ਨਾਮਧਾਰੀ ਇਤਿਹਾਸ ਬਾਰੇ ਉਨ੍ਹਾਂ ਦੀ ਬਹੁਤ ਮਜ਼ਬੂਤ ਪਕੜ ਹੈ। ਉਨ੍ਹਾਂ ਦੇ ਲੇਖ ਹਰ ਮਹੀਨੇ ਵਰਿਆਮ ਵਿਚ ਪੜ੍ਹਨ ਨੂੰ ਮਿਲਦੇ ਹਨ। ਜਿਨ੍ਹਾਂ ਵਿਚੋਂ ਬੜੀ ਮਹੱਤਵਪੂਰਨ ਜਾਣਕਾਰੀ ਮਿਲਦੀ ਹੈ।

ਵਰਿਆਮ ਸਿੰਘ ਸੰਧੂ ਜੀ ਦੀ ਜੀਵਨੀ ਵੀ ਆਪਣੇ ਵੇਲੇ ਦਾ ਇਤਿਹਾਸ ਹੈ। ਜਿਸ ਨੂੰ ਪੜ੍ਹ ਕੇ ਅੱਜ ਦੇ ਪਾਠਕ ਵਰਗ ਨੂੰ ਬਹੁਤ ਕੁਝ ਸੋਚਣ ਲਈ ਮਿਲਦਾ ਹੈ।

ਡਾ. ਹਰਸ਼ਿੰਦਰ ਕੌਰ ਜੀ ਦਾ ਲੇਖ ਵੀ ਕੋਈ ਨਾ ਕੋਈ ਸੁਆਲ ਲੈ ਕੇ ਆਉਂਦਾ ਹੈ।

ਸ. ਤਰਲੋਚਨ ਸਿੰਘ ਜੀ ਨੇ ਵੀ ਵਿਚਾਰਨਯੋਗ ਮੁੱਦਾ ਸਾਡੇ ਅੱਗੇ ਰੱਖਿਆ ਕਿ ਪ੍ਰਮਾਤਮਾ ਦੇ ਘਰ ਵਿਚ ਵੀ ਬਰਾਬਰਤਾ ਕਿਉਂ ਨਹੀਂ?

ਡਾ. ਲਖਬੀਰ ਸਿੰਘ ਨਾਮਧਾਰੀ ਜੀ ਨੇ ਬਹੁਤ ਹੀ ਚੰਗੇ ਲਫ਼ਜ਼ਾਂ ਵਿਚ ਇਹ ਸਮਝਾਉਣ ਦਾ ਯਤਨ ਕੀਤਾ ਹੈ ਕਿ ਜੇ ਅਸੀਂ ਸ਼ੁੱਧਤਾ ਚਾਹੁੰਦੇ ਹਾਂ ਤਾਂ ਸਾਨੂੰ ਆਪਣਾ ਕੰਮ ਆਪ ਕਰਨਾ ਚਾਹੀਦਾ ਹੈ। ਖਾਸ ਕਰ ਆਪਣੇ ਪਰਿਵਾਰ ਤੋਂ ਬਾਹਰ ਰਹਿੰਦਿਆਂ।

ਤ੍ਰੈਲੋਚਨ ਲੋਚੀ ਦੇ ਦੋਹੇ ਚੰਗੇ ਲੱਗੇ, ਪ੍ਰਦੇਸੀ, ਕੈਲਵੀ ਜੀ ਦੀਆਂ ਰਚਨਾਵਾਂ ਵੀ ਪੜ੍ਹਨਯੋਗ ਹਨ।

ਵਰਿਆਮ ਨੂੰ ਚੜ੍ਹਦੀ ਕਲਾ 'ਚ ਦੇਖਣ ਦਾ ਚਾਹਵਾਨ।

*—ਭੂਪਿੰਦਰ ਉਸਤਾਦ*
*ਈ. ਜੀ. ੯੧੯ ਗੋਬਿੰਦਗੜ੍ਹ,*
*ਜਲੰਧਰ ਸ਼ਹਿਰ-੧੪੪੦੦੧*

ਇਸ ਮੈਗਜ਼ੀਨ ਵਿਚ ਸਾਹਿਤਕ, ਧਾਰਮਕ, ਇਤਿਹਾਸਕ ਅਤੇ ਜ਼ਿੰਦਗੀ ਦੇ ਹੋਰ ਵੀ ਬਹੁਤ ਸਾਰੇ ਪੱਖਾਂ ਤੋਂ ਅਣ-ਮੁੱਲੀ ਜਾਣਕਾਰੀ ਮਿਲਦੀ ਹੈ। ਮੈਂ ਆਪ ਜੀ ਦੀ ਲੰਬੀ ਅਤੇ ਸਿਹਤਮੰਦ ਉਮਰ ਲਈ ਵਾਹਿਗੁਰੂ ਦੇ ਚਰਣਾਂ ਵਿਚ ਅਰਦਾਸ ਕਰਦਾ ਹਾਂ ਤਾਕਿ ਤੁਸੀਂ ਦੇਸ਼, ਕੌਮ ਅਤੇ ਸਾਹਿਤ ਦੀ ਏਸੇ ਤਰ੍ਹਾਂ ਸੇਵਾ ਕਰਦੇ ਰਹੋ।

ਧੰਨਵਾਦ ਸਹਿਤ,

*ਨਿਰਮਲ ਸਿੰਘ ਭੰਡਾਲ*
*੧੨੯, ਅਜੀਤ ਨਗਰ,*
*ਨੇੜੇ ਜੀ. ਟੀ. ਬੀ. ਸਕੂਲ, ਕਪੂਰਥਲਾ*



## ਪੁਸਤਕ 'ਚਰਨ ਚਲਉ ਮਾਰਗਿ ਗੋਬਿੰਦ' ਰੀਲੀਜ਼ ਸਮਾਗਮ

ਉਪ ਰਾਜਪਾਲ ਡਾ ਇਕਬਾਲ ਸਿੰਘ ਪੁਸਤਕ ਰੀਲੀਜ਼ ਕਰਦੇ ਹੋਏ। ਨਾਲ ਖੜੇ ਹਨ ਖਬਿਓਂ ਲੇਖਕ ਨਰਿੰਜਨ ਸਿੰਘ ਸਾਥੀ , ਸ. ਬਿਸ਼ਪਾਲ ਸਿੰਘ ਪਾਲ ਤੇ ਸ. ਬੇਅੰਤ ਸਰਹੱਦੀ



ਸਮਾਗਮ ਵਿਚ ਹਾਜ਼ਰ ਵਿਦਵਾਨ
ਖੱਬੇ ਤੋਂ ਸ੍ਰੀ ਦੀਪਕ ਵਾਲੀ,
ਸ੍ਰੀ ਸਤਨਾਮ ਸਿੰਘ ਮਾਣਕ,
ਪ੍ਰੋ. ਪਿਆਰਾ ਸਿੰਘ ਭੋਗਲ,
ਸ. ਬਲਜੀਤ ਸਿੰਘ ਬਰਾੜ ਆਦਿ।




ਸਾਹਿਤ ਕਲਾ ਅਤੇ ਸਭਿਆਚਾਰਕ ਮੰਚ ਰਜਿ. ਵੱਲੋਂ ਕਰਵਾਏ ਗਏ ਸਾਹਿਤਕ ਸਮਾਗਮ ਵਿੱਚ ਅਵਤਾਰ ਗਿੱਲ ਕਨੇਡਾ, ਸ. ਬਲਦੇਵ ਸਿੰਘ ਬਾਜਵਾ ਜਸਪਾਲ ਜ਼ੀਰਵੀ, ਰਜਿੰਦਰ ਪ੍ਰਦੇਸੀ ਪਰਮਜੀਤ ਕੁਮਾਰ, ਡਾ. ਲਖਵਿੰਦਰ ਜੌਹਲ ਅਤੇ ਸੁਰਿੰਦਰ ਜੀਤ ਕੌਰ

P.O. Regd. No. PB/JL-016/2012-2014 **WARIAM** Ladowali Road, Jalandhar -144001
Regd. RNI No. 26453/75 **March 2012**



ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਤੇ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਜਲੰਧਰ ਵਿੱਚ ਹੋਏ ਦੀਵਾਨ ਸਮੇਂ ਪ੍ਰਸਿਧ ਕਵੀ ਚਰਨਸੀਚੇਵਾਲਵੀ ਦੀ ਬਾਲ ਕਾਵਿ ਪੁਸਤਕ 'ਇਕ ਮੈਨੂੰ ਲੈ ਦਿਓ ਸਾਰੰਗੀ' ਸਪਤਾਹਕ 'ਸਤਿਜੁਗ' ਦੇ ਵਿਦਵਾਨ ਸੰਪਾਦਕ ਪ੍ਰੋ. ਤਾਰਾ ਸਿੰਘ ਅਨਜਾਣਨੇ ਰੀਲੀਜ਼ ਕੀਤੀ। ਇਸ ਅਵਸਰ ਦੀ ਤਸਵੀਰ ਵਿਚ ਖੱਬੇ ਤੋਂ ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ , ਲੇਖਕ ਚਰਨ ਸੀਚੇਵਾਲਵੀ, ਕਵੀ ਫਕੀਰ ਚੰਦ ਤੁਲੀ, ਪ੍ਰੋ. ਤਾਰਾ ਸਿੰਘ ਅਨਜਾਣ ਅਤੇ ਕਵੀ ਸਤਿਨਾਮ ਸਿੰਘ ਕੋਮਲ ਦਿਖਾਈ ਦੇ ਰਹੇ ਹਨ।



ਸ੍ਰੋਤਾ ਮੰਡਲ



ਸ. ਹਰਬੰਸ ਸਿੰਘ ਕਲਸੀ ਗੀਤ ਗਾਇਣ





ਬਾਲ ਕਲਾਕਾਰ

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-2456289